ਸਿੰਘ ਵਲੋਂ ਐਲਾਨ ਕੀਤੇ ਪ੍ਰੋਗਰਾਮ ਨੂੰ ਹੀ ਅਪਣਾ ਲੈਣ ਦਾ ਐਲਾਨ ਕਰ ਦਿੰਦੇ ਤਾਂ ਅਰਥ ਇਕ ਹੀ ਹੋਣਾ ਸੀ। ਪ੍ਰੰਤੂ ਮਹਾਤਮਾ ਗਾਂਧੀ ਜੀ ਅੰਦਰ ਆਪਣੀ ਹੀ ਕਿਸਮ ਦੀ ਸੰਕੀਰਣਤਾ, ਕਟੜਤਾ ਅਤੇ ਹਉਮੈ ਸੀ। ਜਿਸ ਕਰਕੇ ਗਾਂਧੀ ਜੀ ਦੇ ਪੈਰੋਕਾਰ ਇਤਿਹਾਸਕਾਰਾਂ ਨੇ ਇਸ ਗੱਲ ਦੀ ਪੂਰੀ ਕੋਸ਼ਿਸ਼ ਕੀਤੀ ਕਿ ਇਹ ਗੱਲ ਉਭਰਕੇ ਸਾਹਮਣੇ ਨਾ ਆਵੇ ਕਿ ਮਹਾਤਮਾ ਗਾਂਧੀ ਜੀ ਤੋਂ ਪਹਿਲਾਂ ਉਨ੍ਹਾਂ ਦੇ ਮੁੱਖ ਨਾਹਰਿਆਂ ਵਾਲਾ ਪ੍ਰੋਗਰਾਮ (ਜਿਨ੍ਹਾਂ ਕਾਰਨ ਦੇਸ਼ ਅਜ਼ਾਦ ਹੋਇਆ ਦੱਸਿਆ ਜਾਂਦਾ ਹੈ) ਸਤਿਗੁਰੂ ਰਾਮ ਸਿੰਘ ਨੇ ਉਲੀਕਿਆ ਸੀ।

ਇਤਿਹਾਸਕਾਰ ਅਤੇ ਰਾਜਨੀਤੀ ਸ਼ਾਸਤਰੀ ਜੇਕਰ ਘਟਨਾਵਾਂ ਨਾਲ ਇਨਸਾਫ ਕਰਨ ਦੇ ਇਛੁੱਕ ਹੋਣ ਤਾਂ ਉਨਾਂ ਨੂੰ ੧੮੫੭ ਦੀ ਵਿਸਾਖੀ ਵਾਲੇ ਦਿਨ ਉਲੀਕੇ ਗਏ ਪ੍ਰੋਗਰਾਮ ਨੂੰ ਉਹੀ ਸਥਾਨ ਪ੍ਰਦਾਨ ਕਰਨਾ ਚਾਹੀਦਾ ਹੈ ਜਿਹੜਾ ਸਥਾਨ ਦੂਜੀਆਂ ਕੌਮੀ ਲਹਿਰਾਂ ਦੇ ਸਬੰਧ ਵਿਚ ਉਲੀਕੇ ਗਏ (ਬਲਕਿ ਨਕਲਾਏ ਗਏ) ਪ੍ਰੋਗਰਾਮਾਂ ਨੂੰ ਦਿੱਤਾ ਜਾਂਦਾ ਹੈ। ਇਹ ਨਾਮਧਾਰੀਆਂ ਦੇ ਨਹੀਂ ਸਗੋਂ ਦੇਸ਼ ਦੇ ਅਜ਼ਾਦੀ ਸੰਗਰਾਮ ਦਾ ਇਕ ਮਹੱਤਵਪੂਰਨ ਇਤਿਹਾਸਕ ਦਿਹਾੜਾ ਹੈ।

ਇਸ ਵਿਚ ਨਾਮਧਾਰੀ ਸੰਪ੍ਰਦਾਇ ਦੇ ਪੈਰੋਕਾਰ ਦਾਨਸ਼ਵਰਾਂ ਦਾ ਦੋਸ਼ ਸਿਰਫ਼ ਏਨਾ ਹੈ ਕਿ ਉਹ ਸਤਿਗੁਰੂ ਰਾਮ ਸਿੰਘ ਦੀ ਰੂਹਾਨੀ ਸ਼ਕਤੀ ਤੇ ਧਾਰਮਿਕ ਸਿਖਿਆ ਦਾ ਗੁਣਗਾਇਣ ਕਰਦੇ ਸਮੇਂ ਉਨ੍ਹਾਂ ਦੀ ਸਿਆਸੀ ਭੂਮਿਕਾ ਤੇ ਲੋੜੀਂਦਾ ਬਲ ਨਹੀਂ ਦਿੰਦੇ ਰਹੇ ਅਤੇ ਨਾ ਦੇ ਰਹੇ ਹਨ। ਉਹ ਇਸ ਗੱਲ ਦੀ ਤੈਅ ਤੱਕ ਨਹੀਂ ਪਹੁੰਚ ਪਾਉਂਦੇ ਕਿ ਕੂਕਿਆਂ ਦੀਆਂ ਬੇਮਿਸਾਲ ਕੁਰਬਾਨੀਆਂ ਦਾ ਪ੍ਰੇਰਨਾ ਸਰੋਤ ਸਤਿਗੁਰੂ ਰਾਮ ਸਿੰਘ ਜੀ ਵਲੋਂ ਐਲਾਨਿਆ ਗਿਆ ਪ੍ਰੋਗਰਾਮ ਸੀ ਅਤੇ ਸਤਿਗੁਰੂ ਦੀ ਸ਼ਕਤੀ ਦੇ ਅਪਾਰ ਦਰਸ਼ਨ ਇਸ ਪ੍ਰੋਗਰਾਮ ਵਿਚੋਂ ਹੁੰਦੇ ਹਨ।

ਇਸ ਪ੍ਰੋਗਰਾਮ ਨੂੰ ਸਾਡੇ ਦਾਨਿਸ਼ਵਰ ਭਾਵੇਂ ਅਜੇ ਨਾ ਵੀ ਸਮਝਦੇ ਹੋਣ ਪ੍ਰੰਤੂ ਅੰਗਰੇਜ ਹਾਕਮਾਂ ਨੇ ੧੮੭੦ ਦੇ ਆਸ ਪਾਸ ਹੀ ਸਮਝ ਲਿਆ ਸੀ ਜਦੋਂ ਅੰਗਰੇਜ਼ ਅਫਸਰ ਮੈਕਨਬ ਨੇ ਆਪਣੀ ਰਿਪੋਰਟ ਰਾਹੀਂ ਸਪੱਸ਼ਟ ਕਰ ਦਿਤਾ ਸੀ ਕਿ "...ਇਸ ਸੰਪ੍ਰਦਾਇ ਦੇ ਨੇਤਾਵਾਂ ਦਾ ਸ਼ੁਰੂ ਸ਼ੁਰੂ ਦਾ ਮਨੋਰਥ ਭਾਵੇਂ ਕੋਈ ਵੀ ਹੋਵੇ ਪਰੰਤੂ ਇਸ ਦਾ ਸਪੱਸ਼ਟ ਰੁਝਾਨ ਸਿਆਸੀ ਹੈ...ਇਹ ਜ਼ਰੂਰੀ ਸਮਝਿਆ ਜਾ ਰਿਹਾ ਹੈ ਕਿ ਦੇਸ਼ ਦੀ ਸੁਰੱਖਿਆ ਅਤੇ ਅਮਨ-ਚੈਨ ਵਾਸਤੇ ਰਾਮ ਸਿੰਘ ਨੂੰ ਅਜੇਹੀ ਥਾਂ ਜਲਾਵਤਨ ਕਰ ਦਿੱਤਾ ਜਾਵੇ ਜਿਥੇ ਉਸਨੂੰ ਉਸਦੇ ਪੈਰੋਕਾਰ ਮਿਲ ਨਾ ਸਕਣ।" (□)

# ਦੋ ਗੀਤ

—ਲਖਵਿੰਦਰ ਸਿੰਘ ਬਾਜਵਾ

ਇਹ ਵਤਨ ਸਾਡਾ ਵਤਨ ਹੈ ਕਹਿ ਗਏ ਰਕੀਬ ਨੂੰ।
ਅਣਗਿਣਤ ਈਸਾ ਏਸ ਥਾਂ ਚੁੰਮ ਗਏ ਸਲੀਬ ਨੂੰ।

ਹੱਸ ਹੱਸ ਕੇ ਡਾਹੀਆਂ ਛਾਤੀਆਂ ਤੋਪਾਂ ਦੇ ਸਾਹਮਣੇ
ਦਸਦੇ ਸੀ ਜਿੰਨਾਂ ਵੇਖਿਆ ਕੌਤਕ ਅਜੀਬ ਨੂੰ।

ਕਰ ਗਏ ਕੁਰਬਾਨ ਜੋ ਅਨਮੋਲ ਜ਼ਿੰਦਗੀਆਂ
ਖੁਦ ਨੂੰ ਮਿਟਾ ਬਣਾ ਗਏ ਸਾਡੇ ਨਸੀਬ ਨੂੰ।

ਸਿਖਿਆ ਸੀ ਸੜਨਾ ਜਿੰਨਾਂ ਨੇ ਸ਼ਮਾਂ ਦੀ ਲਾਟ ਤੇ
ਉਹਨਾਂ ਨੇ ਦਿਲ ਦਾ ਹਾਲ ਕੀ ਦਸਣਾ ਤਬੀਬ ਨੂੰ।

ਖੁਦ ਲੈ ਲਈ ਫਾਂਸੀ ਜਿੰਨਾਂ ਲਾਹ ਕੇ ਮਾਸੂਮ ਦੀ
ਤਨ ਦੀ ਬਣਾ ਕੇ ਢਾਲ ਸੀ ਰਖਿਆ ਗਰੀਬ ਨੂੰ।

ਜਿੰਨਾਂ ਨੇ ਤਨ ਮਨ ਬਾਜਵਾ ਵਤਨਾਂ ਤੋਂ ਵਾਰਨਾ
ਉਹਨਾਂ ਨੇ ਕਰਨਾ ਦਸ ਕੀ ਜ਼ਰ ਤੇ ਜ਼ਰੀਬ ਨੂੰ।

(੨)

ਇਹ ਤੀਰਥ ਹੈ ਸਭ ਤੋਂ ਵਡਾ ਇਸ ਨੂੰ ਸੀਸ ਝੁਕਾਈਏ,
ਲਾ ਇਸ ਦੀ ਮਸਤਕ ਨੂੰ ਮਿੱਟੀ ਜੀਵਨ ਸਫਲ ਬਣਾਈਏ।

ਸੁਣ ਲੋ ਲੋਕੋ ਨਹੀਂ ਸਧਾਰਨ ਇਸ ਧਰਤੀ ਦੀ ਮਿੱਟੀ,
ਸੰਤ ਸਿਪਾਹੀਆਂ ਨੇ ਕਰ ਦਿਤੀ ਕਲਰ ਵਰਗੀ ਚਿੱਟੀ।
ਵਤਨਪ੍ਰਸਤੀ ਵਾਲਾ ਜਜ਼ਬਾ ਏਥੋਂ ਲੈ ਕੇ ਜਾਈਏ,
ਲਾ ਇਸ ਦੀ ਮਸਤਕ ਨੂੰ ਮਿੱਟੀ........

ਦੀਮਾਂ ਜੋੜ ਖਲੋਵਣ ਸਾਹਵੇਂ ਮੌਤ ਨੂੰ ਕਰਨ ਮਖੌਲਾਂ,
ਸੀਨੇ ਲਾ ਤੋਪਾਂ ਦੇ ਗੋਲੇ ਸੂਰੇ ਕਰਨ ਕਲੋਲਾਂ।
ਖੂਨ ਬਾਲ ਜੋ ਰਾਹ ਰੁਸ਼ਨਾ ਗਏ ਉਸ ਰਸਤੇ ਤੇ ਜਾਈਏ,
ਲਾ ਇਸ ਦੀ ਮਸਤਕ ਨੂੰ ਮਿੱਟੀ........

ਜਿਸ ਦੀ ਖਾਤਰ ਸੂਰਮਿਆਂ ਸੀ ਨੰਗੀ ਤੇਗ ਉਠਾਈ,
ਫਿਰ ਕੋਈ ਜ਼ਾਲਮ ਵਤਨ ਮੇਰੇ ਤੇ ਫਿਰਦਾ ਨਿਗਾਹ ਟਿਕਾਈ।
ਆਓ ਯਾਰੋ ਫੇਰ ਜ਼ੁਲਮ ਦੀ ਦਾਹੜੀ ਨੂੰ ਹੱਥ ਪਾਈਏ,
ਲਾ ਇਸ ਦੀ ਮਸਤਕ ਨੂੰ ਮਿੱਟੀ........

ਰਖੀਏ ਸਾਂਭ ਆਜ਼ਾਦੀ ਤਾਂਈ ਫਰਜ਼ ਨਿਭਾਈਏ ਅਪਣਾ,
ਪੂਰਾ ਕਰੀਏ ਵਤਨ ਪ੍ਰਸਤ ਸ਼ਹੀਦਾਂ ਵਾਲਾ ਸੁਪਨਾ।
ਤਨ ਮਨ ਧਨ ਦੇ ਨਾਲ ਬਾਜਵਾ ਅਪਣਾ ਫਰਜ਼ ਨਿਭਾਈਏ,
ਲਾ ਇਸ ਦੀ ਮਸਤਕ ਨੂੰ ਮਿੱਟੀ........

# ਭਟਕਣ

—ਡਾ. ਹਰਨੇਕ ਸਿੰਘ ਕੋਮਲ

ਅਸੀਂ ਜੋ
ਰਿਸ਼ੀਆਂ-ਮੁਨੀਆਂ ਦੀ ਧਰਤੀ ਦੇ
ਵਾਸੀ ਹੋਣ ਦਾ ਦਾਅਵਾ ਕਰਦੇ
ਰੂਹ ਦੇ ਮਾਲਿਕ
ਕੁਦਰਤ ਵਿਚੋਂ
ਕੁਦਰਤ ਤੇ ਕਾਦਰ ਦਾ ਜਲਵਾ ਤੱਕ ਕੇ,
ਪਰਮਾਰਥ ਦੀ ਹੀ ਗੱਲ ਕਰਦੇ ਸਾਂ।
ਤੁਰਦੇ ਤੁਰਦੇ
ਹੌਲੀ ਹੌਲੀ
ਆਪਣਾ ਆਪ ਲੁਟਾ ਰਸਤੇ ਵਿਚ
ਕਿਸ ਥਾਂ ਤੇ ਅੱਜ ਆ ਪਹੁੰਚੇ ਹਾਂ!

ਹੁਣ ਤਾਂ ਸਭ ਕੁਝ ਭੁੱਲ ਭੁਲਾ ਕੇ
ਪੈਸੇ ਦੇ ਪੁੱਤ ਬਣ ਕੇ ਰਹਿ ਗਏ।
ਪੈਸਾ ਸਾਡਾ ਰੱਬ ਹੈ ਬਣਿਆ!
ਪੀਰ ਹੈ ਬਣਿਆ!
ਚਾਂਦੀ ਦੇ ਕੁਝ ਇਹ ਜੋ ਠੀਕਰ
ਕੱਠੇ ਕਰਨ ਦੀ ਖਾਤਰ ਯਾਰੋ
ਦੱਸੋ ਅਸੀਂ ਕੀ ਨਾ ਕੀਤਾ?
ਜ਼ਮੀਰ ਦੀ ਤਾਂ ਗੱਲ ਹੀ ਛੱਡੋ
ਹੋਰ ਕੁਝ ਵੀ ਪਾਸ ਜੇ ਹੁੰਦਾ
ਉਹ ਵੀ ਗਿਰਵੀ ਰੱਖ ਦੇਣਾ ਸੀ!

ਸਭ ਇਨਸਾਨੀ ਰਿਸ਼ਤੇ, ਮੁੱਲ ਤੇ ਕਦਰਾਂ
ਜ਼ਿੰਦਗੀ ਵਿਚੋਂ ਮਨਫ਼ੀ ਕਰ ਕੇ
ਮਨ ਤੇ ਮੋਹ ਦੇ ਹਰ ਰਿਸ਼ਤੇ ਨੂੰ
ਕਿਸੇ ਸਵਾਰਥ ਦੀ ਗੰਢ ਮਾਰੀ।
ਕਾਹਦਾ ਯਾਰ ਵੇ ਕਾਹਦੀ ਯਾਰੀ!
ਆਪਣੇ ਆਪ ਦੁਆਲੇ 'ਆਪੇ
ਖਿਚ ਲਈ ਹੈ
ਨਿੱਜ ਸਵਾਰਥ ਦੀ ਇਕ ਲਿਛਮਣ-ਰੇਖਾ।
ਬਾਹਰ ਇਸ ਤੋਂ ਪੈਰ ਨਾ ਧਰੀਏ!
ਹਰ ਕਦਮ ਹੀ
ਘਾਟਾ-ਵਾਧਾ ਸੋਚ ਕੇ ਪੁੱਟਿਆ।
ਭੁੱਲ-ਭੁਲੇਖੇ
ਕਦੇ-ਕਦਾਈਂ
ਐਵੇਂ ਲੋਕ-ਵਿਖਾਵੇ ਖਾਤਰ
ਲੋਕ-ਹਿਤਾਂ ਦੀ ਗੱਲ ਵੀ ਕਰੀਏ
ਇਹ ਗੱਲ ਵੀ ਪਰ ਚੇਤੇ ਰੱਖੀਏ
ਆਪਣੇ ਹਿਤ ਨੂੰ ਆਂਚ ਨਾ ਆਵੇ।
ਸੱਚੀ ਗੱਲ ਹੈ—
ਇਹ ਜੋ ਜ਼ਿੰਦਗੀ ਜੀ ਰਹੇ ਹਾਂ
ਇਹ ਨਾ ਪਿਆਰ ਦਾ ਸਾਗਰ ਕੋਈ
ਨਾ ਹੀ ਦਿਲ ਦਰਿਆ ਹੈ ਆਪਣਾ।
ਹੁਣ ਤਾਂ ਮਾਇਆ ਦਾ ਹੀ ਜਲਵਾ
ਰੂਹ ਨੂੰ ਕਿੰਨੇ ਨਾਚ ਨਚਾਵੇ।

ਹੁਣ ਤਾਂ ਯਾਰੋ,
ਚਾਬੀ ਵਾਲੇ ਰੰਗ-ਬਰੰਗੇ,
—ਅਸੀਂ ਖਿਡੌਣੇ।
ਹਿਲਦੇ-ਜੁਲਦੇ ਹਰਕਤ ਕਰਦੇ।
ਕਿਸੇ ਖਿਡੌਣੇ ਦੀ ਹਰਕਤ ਨੂੰ
ਜ਼ਿੰਦਗੀ ਕਹਿਣਾ
ਜ਼ਿੰਦਗੀ ਦੀ ਤੌਹੀਨ ਹੈ ਯਾਰੋ!
ਸੱਚੀ ਗੱਲ ਹੈ—
ਜ਼ਿੰਦਗੀ ਦੀ ਇਕ ਸੁੱਚੀ ਛੋਹ ਦਾ
ਆਨੰਦ ਕਦੇ ਵੀ ਮਾਣ ਸਕੇ ਨਾ।
ਅਸੀਂ ਤਾਂ ਬੱਸ ਐਵੇਂ
ਰਸਮਾਂ ਦੇ ਦਸਤਾਨੇ ਪਾਕੇ
ਪਲੋਸ ਰਹੇ ਹਾਂ ਜ਼ਿੰਦਗੀ ਤਾਈਂ।

ਉਂਜ ਤਾਂ ਜ਼ਿੰਦਗੀ ਭਰ ਹੀ—
ਜ਼ਿੰਦਗੀ ਤੋਂ ਬੱਸ ਦੂਰ ਰਹੇ ਹਾਂ।
ਇਹ ਜ਼ਿੰਦਗੀ ਜੋ ਜੀ ਰਹੇ ਹਾਂ—
ਇਹ ਤਾਂ ਐਵੇਂ
ਮਨ ਤੋਂ ਮਾਇਆ ਤੱਕ ਤਾਂ, ਇਕ ਸਫ਼ਰ ਹੈ!
ਇਹ ਤਾਂ ਭਟਕਣ ਇਕ ਸਦੀਵੀ!
ਇਸ ਭਟਕਣ ਦਾ ਆਦਿ ਨਾ ਕੋਈ!
ਇਸ ਭਟਕਣ ਦਾ ਅੰਤ ਨਾ ਕੋਈ!

—ਡੀ.ਏ.ਵੀ. ਕਾਲਜ, ਬਠਿੰਡਾ।

# ਨਾਮਧਾਰੀ ਲਹਿਰ ਅਤੇ ਆਜ਼ਾਦੀ ਲਹਿਰ

—ਪ੍ਰੋ. ਪਿਆਰਾ ਸਿੰਘ ਪਦਮ

ਸਿੱਖ ਦੇ ਦੋ ਲੱਛਣ ਹਨ—ਪਹਿਲੇ ਇਹ ਕਿ ਉਹ ਕਿਸੇ ਦਾ ਦਬੇਲ ਬਣ ਕੇ ਨਹੀਂ ਰਹਿੰਦਾ, ਸਵਰਾਜ ਸਥਾਪਨ ਕਰਦਾ ਹੈ। ਦੂਜੇ, ਜੇਕਰ ਸਵਰਾਜ ਕਾਇਮ ਕਰਨ ਵਿਚ ਸਫ਼ਲ ਨਾ ਹੋ ਸਕੇ ਤਾਂ ਚੈਨ ਨਾਲ ਨਹੀਂ ਬਹਿੰਦਾ, ਗੁਲਾਮੀ ਵਿਰੁਧ ਤੜਪ ਤੜਪ ਨਵੇਂ ਅੰਦੋਲਨ ਨੂੰ ਜਨਮ ਦਿੰਦਾ ਹੈ ਅਤੇ ਸਵਰਾਜ ਦੀ ਮੰਜ਼ਲ ਤੇ ਪੁਜ ਕੇ ਹੀ ਦਮ ਲੈਂਦਾ ਹੈ। ਬਾਬਾ ਰਾਮ ਸਿੰਘ ਜੀ ਦਾ ਸਿੱਖ ਆਚਰਣ ਕੁਝ ਇਸੇ ਕਿਸਮ ਦਾ ਸੀ। ਉਨ੍ਹਾਂ ਦੇ ਵੇਖਦਿਆਂ ਅੰਗਰੇਜ਼ਾਂ ਨੇ ਕੂਟਲ ਨੀਤੀ ਨਾਲ ਥੋੜੇ ਸਮੇਂ ਵਿਚ ਹੀ ਸਿੱਖ ਰਾਜ ਨੂੰ ਤਬਾਹ ਕਰ ਕੇ ਪੰਜਾਬ ਉੱਤੇ ਆਪਣਾ ਕਬਜ਼ਾ ਆ ਜਮਾਇਆ ਸੀ। ਉਨ੍ਹਾਂ ਦੀਆਂ ਅੱਖਾਂ ਲਈ ਇਹ ਗੱਲ ਰੜਕਣ ਵਾਲੀ ਸੀ ਕਿ ਸਿੱਖ ਰਾਜ ਦਾ ਕੇਸਰੀ ਝੰਡਾ ਜੋ ਦੱਰਾ ਖੈਬਰ ਤਕ ਝੁਲਦਾ ਸੀ, ਉਹ ਹਰ ਥਾਂ ਤੋਂ ਉਤਾਰਿਆ ਜਾ ਚੁਕਾ ਸੀ ਤੇ ਉਸ ਦੀ ਥਾਂ ਬਿਦੇਸ਼ੀ ਝੰਡੇ ਨੇ ਲੈ ਲਈ ਸੀ। ਇਸ ਦੇ ਵਸਦੇ ਰਸਦੇ ਖੁਸ਼ਹਾਲ ਪੰਜਾਬ ਉਤੇ ਜੋ ਇਹ ਆਫਤ ਆਈ, ਉਸ ਦਾ ਨਤੀਜਾ ਇਹ ਹੋਇਆ ਕਿ ਪੰਜਾਬੀ ਸਵਰਾਜ ਢਹਿ ਢੇਰੀ ਹੋ ਗਿਆ ਤੇ ਪੰਜਾਬ ਵੀ ਬਾਕੀ ਹਿੰਦ ਵਾਂਗੂ ਫਿਰੰਗੀ ਦਾ ਗੁਲਾਮ ਬਣ ਕੇ ਰਹਿ ਗਿਆ :—

'ਰਾਜ਼ੀ ਬਹੁਤ ਰਹਿੰਦੇ ਮੁਸਲਮਾਨ ਹਿੰਦੂ,
ਸਿਰ ਦੋਹਾਂ ਦੇ ਉਤੇ ਅਫਾਤ ਆਈ।
ਸ਼ਾਹ ਮੁਹੰਮਦਾ ਵਿਚ ਪੰਜਾਬ ਦੇ ਜੀ,
ਕਦੇ ਨਹੀਂ ਸੀ ਤੀਸਰੀ ਜ਼ਾਤ ਆਈ।

ਇਸ ਗੁਲਾਮੀ ਦੇ ਖਿਲਾਫ ਹਿੰਦ ਦੇ ਕੁਝ ਹਿੱਸੇ ਵਿਚ ੧੮੫੭ ਦੇ ਗਦਰ ਸਮੇਂ ਕੁਝ ਵਿਦਰੋਹ ਵੀ ਉਠਿਆ ਪਰ ਫਿਰੰਗੀ ਨੇ ਉਸ ਨੂੰ ਤਸ਼ੱਦਦ ਨਾਲ ਦਬਾ ਦਿਤਾ ਤੇ ਫਿਰ ਕਿਸੇ ਨੂੰ ਕੁਸਕਣ ਦੀ ਜੁਰਅਤ ਨਾ ਪਈ। ਆਮ ਤੌਰ ਤੇ ਇਹ ਸ਼ਿਕਾਇਤ ਵੀ ਕੀਤੀ ਜਾਂਦੀ ਹੈ ਕਿ ਸਿੱਖ ਗ਼ਦਰ ਵਿਚ ਸ਼ਾਮਲ ਨਾ ਹੋਏ, ਇਸ ਕਰ ਕੇ ਅੰਗਰੇਜ਼ ਦੇ ਹੱਥ ਮਜ਼ਬੂਤ ਹੋ ਗਏ ਪਰ ਅਜਿਹਾ ਕਹਿਣ ਵਾਲੇ ਇਹ ਨਹੀਂ ਦੱਸ ਸਕੇ ਕਿ ਕੀ ਉਸ ਸਮੇਂ ਦੇ ਇਨਕਲਾਬੀਆਂ ਨੇ ਸਿੱਖਾਂ ਨੂੰ ਵਿਸ਼ਵਾਸ ਵਿਚ ਵੀ ਲਿਆ ਸੀ ਜਾਂ ਨਹੀਂ। ਜੇ ਉਨਾਂ ਨਾਲ ਕੋਈ ਪ੍ਰੋਗਰਾਮ ਹੀ ਸਾਂਝਾ ਨਹੀਂ ਕੀਤਾ ਗਿਆ ਤਾਂ ਉਹ ਜਥੇਬੰਦਕ ਤੌਰ ਤੇ ਕਿਵੇਂ ਸ਼ਾਮਲ ਹੁੰਦੇ। ਚਲੋ ਮੰਨ ਲਉ, ਸਿੱਖ ਸ਼ਾਮਲ ਨਾ ਹੋਏ ਪਰ ਪੰਜਾਬ ਦੇ ਗੈਰ-ਸਿੱਖ ਕਿੰਨੇ ਕੁ ਸ਼ਾਮਲ ਹੋਏ ਸਨ। ਇਸ ਬਾਰੇ ਵੀ ਅੰਕੜੇ ਲਭਣੇ ਚਾਹੀਦੇ ਹਨ। ਅਸਲ ਗੱਲ ਇਹ ਹੈ ਕਿ ਇਹ ਗਦਰ ਕੋਈ ਸਰਬ ਹਿੰਦ ਕ੍ਰਾਂਤੀਕਾਰੀ ਅੰਦੋਲਨ ਨਹੀਂ ਸੀ ਕੇਵਲ ਉਹ ਲੋਕ, ਜੋ ਨਵੇਂ ਨਵੇਂ ਅੰਗਰੇਜ਼ੀ ਰਾਜ ਦੀ ਮਾਰ ਹੇਠ ਆ ਗਏ ਸਨ, ਜਿਨ੍ਹਾਂ ਦੀਆਂ ਜਾਗੀਰਾਂ ਜ਼ਬਤ ਕੀਤੀਆਂ ਗਈਆਂ ਸਨ, ਉਹੋ ਜਾਗੀਰਦਾਰ ਕੁਝ ਗੜਬੜ ਕਰਨਾ ਚਾਹੁੰਦੇ ਸਨ। ਲੈ ਦੇ ਕੇ ਗਦਰ ਦਾ ਟਿਕਿਆ ਆਗੂ ਆਖਰੀ ਮੁਗਲ ਸਮਰਾਟ ਬਹਾਦਰਸ਼ਾਹ ਸੀ ਤੇ ਉਸ ਦੇ ਸਹਾਇਕ ਸਨ, ਖੋਹੀਆਂ ਰਿਆਸਤਾਂ ਵਾਲੇ ਕੁਝ ਮੁਸਲਮ ਨਵਾਬ ਜਾਂ ਫਿਰ ਪੂਰਬੀਏ ਫੌਜੀ। ਮੁਗਲ ਹਕੂਮਤ ਦੀਆਂ ਸਖਤੀਆਂ ਦਾ ਤਜਰਬਾ ਸਿੱਖ ਕੌਮ ਨੂੰ ਪੁਰਾਣਾ ਸੀ, ਇਸ ਲਈ ਉਹ ਬਹਾਦਰਸ਼ਾਹ ਦੀ ਜਿੱਤ ਲਈ ਲੜ ਵੀ ਕਿਵੇਂ ਸਕਦੇ ਸਨ : ਦੂਸਰੇ ਪੂਰਬੀਏ ਫੌਜੀ ਵੀ ਹਮਦਰਦੀ ਦੇ ਅਧਿਕਾਰੀ ਨਹੀਂ ਸਨ ਜਿਨ੍ਹਾਂ ਕੋਲ ਅੰਗਰੇਜ਼ਾਂ ਦੇ ਹਥ-ਠੋਕੇ ਬਣ ਕੇ ਸਿੱਖ ਰਾਜ ਨੂੰ ਖਤਮ ਕੀਤਾ ਸੀ। ਅਸੀਂ ਇਸ ਹਕੀਕਤ ਤੋਂ ਇਨਕਾਰੀ ਨਹੀਂ ਕਿ ਕੁਝ ਇਸ ਸਮੇਂ ਰਾਜ ਭਾਗ ਗੁਆ ਚੁਕੇ ਸਿੱਖ ਸਰਦਾਰ ਵੀ ਸਾਹਸ-ਹੀਣ ਹੋਏ ਹੋਏ ਸਨ, ਤੇ ਉਨ੍ਹਾਂ ਵਿਚ ਸੰਗਰਾਮ ਦਾ ਚਾਅ ਮੱਠਾ ਪਿਆ ਹੋਇਆ ਸੀ।

ਇਸ ਹਾਲਤ ਵਿਚ ਜਦ ਫਿਰੰਗੀ ਦੇ ਤਸ਼ੱਦਦ ਨਾਲ ਸਾਰਾ ਹਿੰਦੁਸਤਾਨ ਨਿਢਾਲ ਪਿਆ ਸੀ ਤੇ ਕਿਸੇ ਵਿਚ ਵੀ ਜ਼ਰਾ ਹਿੰਮਤ ਨਹੀਂ ਸੀ ਤਾਂ ਉਸ ਸਮੇਂ ਬਾਬਾ ਰਾਮ ਸਿੰਘ ਨੇ ਆਜ਼ਾਦੀ ਦੀ ਸ਼ਹਿਨਾਈ ਵਜਾਈ। ਉਨ੍ਹਾ ਸਿੱਖੀ ਸ਼ਰਧਾ ਨੂੰ ਜਗਾਇਆ ਤੇ ਸਿੱਖਾਂ ਦੇ ਗੁਆਚੇ ਰਾਜਸੀ ਸਵੈਮਾਨ ਨੂੰ ਟੁੰਬਿਆ ਅਤੇ ਕੁਝ ਕੁਝ ਨਾ ਮਿਲਵਰਤਨ ਦੇ ਸਾਧਨਾਂ ਨੂੰ ਅਮਲ ਵਿਚ ਲਿਆਂਦਾ ਤਾਂਕਿ ਲੋਕ ਵਡੇ ਸੰਗ੍ਰਾਮ ਲਈ ਤਿਆਰੀ ਕਰ ਸਕਣ। ਸਰਕਾਰੀ ਡਾਕਖਾਨਿਆਂ ਦੀ ਥਾਂ ਆਪਣੇ ਹਰਕਾਰਿਆਂ ਦਾ ਪ੍ਰਬੰਧ ਕੀਤਾ ਗਿਆ, ਫਿਰੰਗੀ ਅਦਾਲਤਾਂ ਵਿਚ ਮੁਕਦਮਾ ਲੈ ਜਾਣ ਦੀ ਥਾਂ ਪੰਚਾਇਤਾਂ ਵਿਚ ਝਗੜੇ ਨਿਬੇੜਨ ਦੀ ਪ੍ਰੇਰਨਾ ਕੀਤੀ ਗਈ, ਸਰਕਾਰੀ ਮੁਲਾਜ਼ਮਤ ਕਰਨ ਤੋਂ ਵਰਜਿਆ ਗਿਆ ਤੇ ੨੨ ਸੂਬੇ ਨੀਯਤ ਕਰ ਕੇ ਇਸ ਸਾਰੇ ਪ੍ਰਚਾਰ ਨੂੰ ਯਥਾ-ਸ਼ਕਤਿ ਜਥੇਬੰਧਕ ਤੌਰ

ਤੇ ਪ੍ਰਸਾਰਨ ਦੀ ਵਿਉਂਤ ਬਣਾਈ ਗਈ।

ਕਿਸੇ ਵੀ ਇਨਕਲਾਬ ਨੂੰ ਵਜੂਦ ਵਿਚ ਲਿਆਉਣ ਲਈ ਜ਼ਰੂਰੀ ਹੈ ਕਿ ਲੋਕਾਂ ਨੂੰ ਆਚਰਣਕ ਤੌਰ ਤੇ ਉੱਚਾ ਸੁੱਚਾ ਬਣਾਇਆ ਜਾਵੇ ਤੇ ਸਮਾਜਿਕ ਕੁਰੀਤੀਆਂ ਤੋਂ ਖਹਿੜਾ ਛੁਡਾ ਕੇ ਲੋਕ ਸ਼ਕਤੀ ਨੂੰ ਮਜ਼ਬੂਤ ਕੀਤਾ ਜਾਵੇ। ਇਸ ਤੋਂ ਬਿਨਾਂ ਆਜ਼ਾਦੀ ਦੀ ਜੰਗ ਲੜਨੀ ਸੰਭਵ ਨਹੀਂ। ਇਸੇ ਲਈ ਬਾਬਾ ਰਾਮ ਸਿੰਘ ਜੀ ਨੇ ਨਾਮ ਸਿਮਰਨ, ਗੁਰਬਾਣੀ ਦਾ ਪਾਠ ਕਰਨ, ਨਸ਼ਿਆਂ ਤੋਂ ਪਰਹੇਜ਼ ਤੇ ਵਹਿਮਾਂ ਭਰਮਾਂ ਤੋਂ ਉਚੇ ਉਠਣ ਲਈ ਸ਼ਰਧਾਲੂਆਂ ਨੂੰ ਪ੍ਰੇਰਿਆ। ਇਹ ਇਕ ਅਤਿਅੰਤ ਲੋੜੀਂਦਾ ਕੰਮ ਸੀ। ਆਖਰ ਪੱਕੀਆਂ ਇੱਟਾਂ ਤਿਆਰ ਕੀਤੇ ਬਿਨਾਂ ਪੱਕੀ ਇਮਾਰਤ ਖੜੀ ਕਰਨੀ ਮੁਸ਼ਕਲ ਹੈ। ਇਸ ਲਈ ਬਾਬਾ ਜੀ ਨੇ ਲੋਕਾਂ ਉੱਤੇ ਜ਼ੋਰ ਦਿਤਾ ਕਿ ਉਹ ਸਦਾਚਾਰਕ ਤੇ ਸਮਾਜਕ ਤੌਰ ਤੇ ਉੱਚੀ ਰਹਿਣੀ ਬਹਿਣੀ ਵਾਲੇ ਬਣਨ। ਚੁਨਾਂਚਿ ਸੰਨ ੧੮੬੩ ਦੀ ਸਰਕਾਰੀ ਰਿਪੋਰਟ ਵਿਚ ਆਪ ਦੇ ਉਪਦੇਸ਼ਾਂ ਦਾ ਸਾਰ ਇਉਂ ਦਿਤਾ ਗਿਆ ਹੈ:—

'ਉਹ ਸਿੱਖਾਂ ਵਿਚ ਜ਼ਾਤ ਪਾਤ ਦੇ ਭੇਦ ਮਿਟਾ ਰਿਹਾ ਹੈ, ਸਭ ਜ਼ਾਤਾਂ ਵਿਚ ਖੁਲੀਆਂ ਵਿਆਹ ਸ਼ਾਦੀਆਂ ਕਰਨ ਦੇ ਹੱਕ ਵਿਚ ਹੈ, ਵਿਧਵਾ ਵਿਆਹ ਲਈ ਆਗਿਆ ਕਰਦਾ ਹੈ, ਸ਼ਰਾਬ ਤੇ ਨਸ਼ਿਆਂ ਤੋਂ ਵਰਜਦਾ ਹੈ, ਮਰਦਾਂ ਤੇ ਇਸਤਰੀਆਂ ਦੇ ਮੇਲ-ਜੋਲ ਦਾ ਹਾਮੀ ਹੈ ਅਤੇ ਉਸ ਦੇ ਦੀਵਾਨਾਂ ਵਿਚ ਇਸਤਰੀਆਂ ਮਰਦ ਖੁਲ੍ਹੇ ਵਿਚਰਦੇ ਹਨ। ਹਜ਼ਾਰਾਂ ਇਸ-ਤਰੀਆਂ ਤੇ ਨੌਜਵਾਨ ਲੜਕੀਆਂ ਉਸ ਦੀ ਸੰਪ੍ਰਦਾਇ ਵਿਚ ਸ਼ਾਮਲ ਹੋਈਆਂ ਹਨ। ਉਹ ਆਪਣੇ ਸੇਵਕਾਂ ਨੂੰ ਪਵਿਤਰ ਤੇ ਸਤਿਆਵਾਦੀ ਹੋਣ ਦਾ ਉਪਦੇਸ਼ ਦੇਂਦਾ ਹੈ। ਉਸ ਦੀ ਇਕ ਹਦਾਇਤ ਇਹ ਹੈ—ਇਹ ਚੰਗਾ ਹੈ ਕਿ ਹਰ ਆਦਮੀ ਲਾਠੀ ਸੋਟਾ ਰਖੇ ਅਤੇ ਸਭ ਰਖਦੇ ਹਨ। ਕੇਵਲ ਗੁਰੂ ਗਰੰਥ ਸਾਹਿਬ ਹੀ ਉਨ੍ਹਾਂ ਦਾ ਪ੍ਰਮਾਣਿਕ ਈਸ਼ਵਰੀ ਗਰੰਥ ਹੈ। ਇਨ੍ਹਾਂ ਦਾ ਭਾਈਚਾਰਾ ਸਿਧੀ ਪੱਗ, ਇਕ ਪਛਾਣ ਸ਼ਬਦ ਅਤੇ ਚਿੱਟੀ ਉੱਨ ਦੀ ਗੰਢਾਂ ਵਾਲੀ ਮਾਲਾ ਤੋਂ ਜੋ ਸਾਰੇ ਪਹਿਨਦੇ ਹਨ, ਪਛਾਣਿਆ ਜਾਂਦਾ ਹੈ।'

ਇਹ ਮੁਢਲੀ ਤਿਆਰੀ ਸੀ ਜਿਸ ਨਾਲ ਛੇਤੀ ਹੀ ਸਿੱਖਾਂ ਅੰਦਰ ਸਵੈਮਾਨ ਤੇ ਆਜ਼ਾਦੀ ਦੀ ਲਹਿਰ ਘੂਕ ਉਠੀ। 'ਮੜ੍ਹੀ ਢਾਹਾ' ਤੇ 'ਬੁੱਚੜਮਾਰ' ਅੰਦੋਲਨ ਇਸ ਜਾਗ੍ਰਤੀ ਦੇ ਕੁਝ ਪ੍ਰਗਟਾਵੇ ਸਨ।

ਗ਼ਦਰ ਦੀ ਮਾਰ ਬਾਦ ਆਮ ਤੌਰ ਤੇ ਸਾਰੇ ਭਾਰਤੀ ਅੰਗਰੇਜ਼ੀ ਰਾਜ ਦੀਆਂ ਬਰਕਤਾਂ ਦੀਆਂ ਕਹਾਣੀਆਂ ਪਾ ਪਾ ਗੁਜ਼ਾਰਾ ਕਰਨ ਲਗ ਪਏ ਸਨ ਪਰੰਤੂ ਬਾਬਾ ਰਾਮ ਸਿੰਘ ਦੀ ਅਗਵਾਈ ਹੇਠ ਜਾਗ ਰਹੀ ਸਿੱਖ ਜਨਤਾ ਫਿਰੰਗੀ ਵਿਰੁਧ ਨਵੇਂ ਇਨਕਲਾਬ ਨੂੰ ਜਨਮ ਦੇ ਰਹੀ ਸੀ। ਸਰਕਾਰੀ ਰਿਪੋਰਟਾਂ ਵਿਚ ਤਾਂ ਇਹ ਵੀ ਲਿਖਿਆ ਹੈ ਕਿ ਉਨ੍ਹਾਂ ਦੇ ਇਸ ਮਸਤਾਨੇ ਅੰਦੋਲਨ ਤੋਂ ਪ੍ਰਭਾਵਤ ਹੋ ਕੇ ਕੁਝ ਮੁਸਲਮਾਨ ਵੀ ਉਨ੍ਹਾਂ ਦੇ ਸ਼ਰਧਾਲੂ ਬਣ ਗਏ ਸਨ।

ਦਰਅਸਲ ਬਾਬਾ ਜੀ ਦੀ ਸ਼ਖਸੀਅਤ ਰਾਜ ਜੋਗ ਦਾ ਸੁਮੇਲ ਸੀ। ਉਨ੍ਹਾਂ ਨੂੰ ਇਕੱਲੇ ਭਜਨੀਕ ਸਾਧੂ ਕਹਿਣਾ ਭੁਲ ਹੈ। ਰਾਜਸੀ ਨਿਸ਼ਾਨਾ ਉਨ੍ਹਾਂ ਦੀ ਰਹਿਣੀ ਬਹਿਣੀ ਤੇ ਵਿਉਂਤ ਵਿਚ ਪੂਰੀ ਤਰ੍ਹਾਂ ਸ਼ਾਮਲ ਸੀ। ਅੰਬਾਲੇ ਦਾ ਕਮਿਸ਼ਨਰ ਮਿ: ਮੈਕਨਬ ਨਵੰਬਰ ੧੮੭੧ ਦੀ ਰਿਪੋਰਟ ਵਿਚ ਸਾਫ ਲਿਖਦਾ ਹੈ, ਉਹ ਇਕ ਅਜੇਹੀ ਸੰਪਰਦਾ ਦਾ ਆਗੂ ਹੈ ਜੋ ਆਪਣੇ ਚਰਿਤਰ ਅਨੁਸਾਰ ਸਿੱਖ ਰਾਜ ਨੂੰ ਪੁਨਰ-ਸੁਰਜੀਤ ਕਰਨ ਵਾਲਾ ਹੋਣ ਕਾਰਨ ਫਿਰੰਗੀ ਰਾਜ ਦਾ ਸਖਤ ਦੁਸ਼ਮਣ ਹੈ। ਉਸ ਦੀ ਹੈਸੀਅਤ ਸਾਧਾਰਣ ਸਾਧੂ ਸੰਤ ਵਾਲੀ ਨਹੀਂ। ਉਹ ਜਦ ਮਿਲਦਾ ਹੈ ਅੱਧੀ ਦਰਜਨ ਅਸਵਾਰਾਂ ਨਾਲ ਮਿਲਦਾ ਹੈ, ਉਸ ਦੇ ਅੱਗੇ ਪਿੱਛੇ ਕਿਤਨੇ ਹੀ ਹੋਰ ਲੋਕ ਹੁੰਦੇ ਹਨ। ਉਸ ਦੇ ਆਲੇ-ਦੁਆਲੇ ਦੁਧ ਚਿੱਟੇ-ਬਸਤਰ ਪਹਿਨੀਂ ਉਸ ਦੇ ਸੂਬੇ ਦੇਖੀਦੇ ਹਨ ਤੇ ਉਹ ਪੂਰੇ ਸ਼ਾਹੀ ਠਾਠ-ਬਾਠ ਨਾਲ ਦਰਸ਼ਨ ਦਿੰਦਾ ਹੈ।

ਇਹ ਹੈ ਆਪ ਦੀ ਪ੍ਰਭਾਵਸ਼ਾਲੀ ਸ਼ਖਸੀਅਤ ਜਿਸਦੇ ਸਿੱਟੇ ਵਜੋਂ ਦਿਨਾਂ ਵਿਚ ਲੱਖਾਂ ਆਪ ਦੇ ਸ਼ਰਧਾਲੂ ਬਣ ਗਏ ਤੇ ਅੰਗਰੇਜ਼ ਰਾਜ ਦੀਆਂ ਜੜ੍ਹਾਂ ਹਿਲਾਉਣ ਦੇ ਢੰਗ ਸੋਚਣ ਲਗੇ। ਲੋਕਾਂ ਵਿਚ ਜੋਸ਼, ਇਕ ਨਵਾਂ ਜੁਆਰਭਾਟਾ ਆਇਆ ਜਿਸ ਨੇ ਪਹਿਲੇ ਪਹਿਲ 'ਬੁੱਚੜਮਾਰ ਲਹਿਰ' ਦਾ ਰੂਪ ਧਾਰਨ ਕੀਤਾ। ਸਿੱਖ ਰਹਿਤਨਾਮਿਆਂ ਵਿਚ ਗਊ ਗਰੀਬ ਦੀ ਰਖਿਆ ਦਾ ਨੇਮ ਦ੍ਰਿੜ੍ਹ ਕਰਾਇਆ ਗਿਆ ਹੈ। 'ਗਊ' ਦਰਅਸਲ ਨਿਮਾਣੇ ਨਿਤਾਣੇ ਜੀਵਨ ਦਾ ਪ੍ਰਤੀਕ ਹੈ। ਸੋ ਸਿੱਖ ਆਪਣਾ ਇਹ ਫਰਜ਼ ਸਮਝਦਾ ਹੈ ਕਿ ਦੀਨ ਗਰੀਬ ਦੀ ਰਾਖੀ ਕੀਤੀ ਜਾਵੇ ਤੇ ਦੁਸ਼ਟ ਨੂੰ ਦੰਡ ਦਿਤਾ ਜਾਵੇ। ਇਸੇ ਅਸਰ ਹੇਠ ਹੀ ਬੁੱਚੜਾਂ ਨੂੰ ਮਾਰਨ ਦੀ ਮੁਹਿੰਮ ਤੇਜ਼ ਹੋਈ ਪਰ ਬਾਬਾ ਰਾਮ ਸਿੰਘ ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝਦੇ ਸਨ ਕਿ ਅਜੇਹਾ ਕੀਤਿਆਂ ਇਨਕਲਾਬੀ ਲਹਿਰ ਨੂੰ ਨੁਕਸਾਨ ਪਹੁੰਚੇਗਾ। ਇਸ ਲਈ ਉਹ ਆਪਣੇ ਸੇਵਕਾਂ ਨੂੰ ਵਰਜਦੇ ਰਹੇ

ਕਿ ਅਜੇਹਾ ਨਾ ਕਰੋ, ਇਸ ਨਾਲ ਅਸੀਂ ਅਸਲ ਨਿਸ਼ਾਨਿਓਂ ਖੁੰਝ ਜਾਵਾਂਗੇ।

'ਹੀਰਾ ਸਿੰਘ ਰਾਜ ਫਿਰੰਗੀਆਂ ਦਾ ਹੈ ਦੂਸਾਂ ਮਾਰੇ ਬੁਕਾਰੇ ਦੀਆਂ ਗੱਲਾਂ ਇਉਂ ਨਾ ਕਰੋ। ਉਧਰੋਂ ਫਿਰੰਗੀ ਜ਼ੋਰਾਵਰ ਹੈ ਏਧਰ ਖਾਲਸਾ ਜ਼ੋਰਾਵਰ ਹੈ। ਮੈਂ ਗਰੀਬ ਵਿਚਾਲੇ ਆ ਗਿਆ ਹਾਂ।' 'ਗਲਬਾ ਨਹੀਂ ਕਰੋ, ਜੋ ਤੁਹਾਡਾ ਮਨਸਾ ਹੈ, ਸੋ ਸਾਡਾ ਮਨਸਾ ਹੈ, ਧਰਮ ਸਭ ਕੋ ਪਿਆਰਾ ਹੈ..

'ਪਰ ਕਿਆ ਕਰੋਂ ਸਮਾਂ ਨਹੀਂ, ਤੁਸੀਂ ਕਾਹਲੀ ਨ ਕਰੋ...

'ਇਕ ਬਰਸ ਹੋਰ ਠਹਿਰੋ, ਏਥੇ ਬੈਠੇ ਹੀ ਸਭ ਕੁਝ ਕਰ ਲਵਾਂਗੇ।'

'ਤੁਸੀਂ ਕਹਿੰਦੇ ਹੋ। ਹੁਕਮ ਦੇਵੋਂ, ਹੁਕਮ ਦੇਵੋ।' ਮੈਂ ਤਾਂ ਕੁਝ ਨਹੀਂ ਕਹਿੰਦਾ ਹਾ ਕਿਉਂਕਿ ਪਨੀਰੀ ਛੋਟੀ ਹੈ। ਸਮਾਂ ਨਹੀਂ, ਹਾਲੇ ਭਜਨ ਬਾਣੀ ਕਰੋ।'

ਇਸ ਤੋਂ ਜ਼ਾਹਰ ਹੈ ਕਿ ਉਹ ਲਹਿਰ ਦੀਆਂ ਬੁੜਾਂ ਤੋਂ ਭਲੀ ਪ੍ਰਕਾਰ ਜਾਣੂ ਸਨ ਪਰ ਇਹ ਇਕ ਵੱਖਰੀ ਗੱਲ ਹੈ ਕਿ ਉਹ ਜੋਸ਼ੀਲੇ ਤੇ ਮਸਤਾਨੇ ਸਿੰਘਾਂ ਦੀਆਂ ਕਾਰਵਾਈਆਂ ਤੇ ਸਮੇਂ ਸਿਰ ਕਾਬੂ ਨਾ ਪਾ ਸਕੇ।

ਇਹੋ ਸਰਕੋਂਦੀ ਵਾਲਾ ਸਰਦਾਰ ਹੀਰਾ ਸਿੰਘ ਜਿਸ ਨੂੰ ਬਾਬਾ ਜੀ ਇਤਨਾ ਸਮਝਾਂਦੇ ਰਹੇ, ਉਹ ਮਲੇਰ ਕੋਟਲੇ ਦੇ ਸਾਕੇ ਦਾ ਮੋਢੀ ਬਣਿਆ। ਜਦ ਇਹ ਕੋਟਲੇ ਫੜਿਆ ਗਿਆ ਤਾਂ ਉਸਦੇ ਸਵਾਲ ਜਵਾਬ ਬਾਬਾ ਸੰਤੋਖ ਸਿੰਘ ਨੇ ਸਤਿਗੁਰ ਬਿਲਾਸ ਵਿਚ ਇਉਂ ਅੰਕਤ ਕੀਤੇ ਹਨ :—

'ਬਿਲੇ ਨੇ ਹੀਰਾ ਸਿੰਘ ਸੇ ਪੁਛਿਆ, ਤੁਮ ਨੇ ਕਿਉਂ ਗਦਰ ਮਚਾਇਆ ਹੈ। ਹੀਰਾ ਸਿੰਘ ਨੇ ਕਿਹਾ 'ਅਸੀਂ ਫਿਰੰਗੀਆਂ ਦਾ ਰਾਜ ਨਹੀਂ ਚਾਹੁੰਦੇ, ਆਪਣੇ ਭਰਾਵਾਂ ਦਾ ਰਾਜ ਚਾਹੁੰਦੇ ਹਾਂ।

'ਜਦ ਤਕ ਥੋਡਾ ਰਾਜ ਨਹੀਂ ਮੁਕਦਾ, ਗ਼ਦਰ ਮਚਾਵਾਂਗੇ। ਸਿਰ ਲਵਾਂਗੇ ਤੇ ਦੇਵਾਂਗੇ, ਥੁਹਾਨੂੰ ਏਥੋਂ ਕੱਢ ਕੇ ਸਾਹ ਲਵਾਂਗੇ, ਮੁੜ ਮੁੜ ਜਮਾਂਗੇ ਤੇ ਤੁਹਾਨੂੰ ਮਾਰਾਂਗੇ।'

ਇਹ ਹੈ ਉਹ ਆਵਾਜ਼ ਜੋ ਨਾਮਧਾਰੀ ਲਹਿਰ ਦੇ ਪਿਛੇ ਦਨਦਨਾ ਰਹੀ ਸੀ। ਜਦ ਇਹ ਕੂਰ ਜ਼ਰਾ ਉੱਚੀ ਹੋਈ ਤਾਂ ਇਸ ਨੂੰ 'ਕੂਕਾ ਲਹਿਰ' ਨਾਂ ਨਾਲ ਯਾਦ ਕੀਤਾ ਗਿਆ। ਬਾਬਾ ਰਾਮ ਸਿੰਘ ਦਾ ਚਮਤਕਾਰ ਇਹੋ ਸੀ, ਉਨ੍ਹਾਂ ਆਜ਼ਾਦੀ ਦਾ ਬਿਗਲ ਵਜਾ ਕੇ ਗੁਲਾਮੀ ਦੀ ਨੀਂਦ ਵਿਚ ਘੂਕ ਸੁਤਿਆਂ ਨੂੰ ਹਲੂਣਾ ਦੇ ਕੇ ਜਗਾਇਆ।

ਗੁਪਤ ਤੌਰ ਤੇ ਉਹਨਾਂ ਉਸ ਸਮੇਂ ਆਪਣੇ ਸਾਧਨਾਂ ਅਨੁਸਾਰ ਬਦੇਸ਼ੀ ਸਹਾਇਤਾ ਲਈ ਵੀ ਯਤਨ ਕੀਤੇ ਤਾਂ ਕਿ ਲੋੜ ਪੈਣ ਤੇ ਆਜ਼ਾਦੀ ਦੀ ਲਹਿਰ ਨੂੰ ਹੋਰ ਵਧੇਰੇ ਬਲਵਾਨ ਬਣਾਇਆ ਜਾ ਸਕੇ। ਰਿਆਸਤ ਜੰਮੂ ਵਿਚ ਕੁਝ ਇਨਕਲਾਬੀ ਸਿੱਖਾਂ ਨੂੰ ਫੌਜ ਵਿਚ ਭਰਤੀ ਕਰਕੇ ਟਰੇਨਿੰਗ ਦਿਵਾਉਣਾ; ਰਾਣਾ ਜੰਗ ਬਹਾਦਰ ਪਾਸ ਮਿੱਤਰਤਾ ਮਿਸ਼ਨ ਭੇਜਣਾ ਤੇ ਆਪਣੇ ਪ੍ਰਤੀਨਿਧ ਘੱਲ ਕੇ ਸਬੰਧ ਜੋੜਨਾ ਅਤੇ ਅਮੀਰ ਕਾਬਲ ਨਾਲ ਗੱਠਤੁੱਪ ਕਰਕੇ ਤੇ ਉਸ ਦੇ ਦੋ ਸ਼ਹਿਜ਼ਾਦਿਆਂ ਦਾ ਭੈਣੀ ਆਉਣਾ, ਰੂਸ ਵਿਚ ਮਿਸ਼ਨ ਘੱਲਣਾ। ਇਹ ਗੱਲਾਂ ਸਾਧਾਰਨ ਤੇ ਅਕਾਰਣ ਨਹੀਂ, ਸਗੋਂ ਕਿਸੇ ਵੱਡੀ ਵਿਉਂਤ ਦਾ ਹਿੱਸਾ ਸਨ। ਇਨ੍ਹਾਂ ਉਪਰਾਲਿਆਂ ਨੂੰ ਅਸੀਂ ਨਜ਼ਰਅੰਦਾਜ਼ ਨਹੀਂ ਕਰ ਸਕਦੇ।

੧੮੭੧ ਦੇ ਮੁਢ ਵਿਚ ਜੋ ਭਾਣਾ ਬੀਤਿਆ ਉਸ ਨਾਲ ਇਕ ਵਾਰ ਤਾਂ ਕੂਕਾ ਲਹਿਰ ਰਾਹੀਂ ਉਠੇ ਆਜ਼ਾਦੀ ਦੇ ਨਾਦ ਨੂੰ ਬੰਦ ਕਰ ਦਿਤਾ ਗਿਆ, ਪਰ ਜਮਾਲਪੁਰੇ ਦੀ ਰੱਖ ਦੇ ੬੬ ਸ਼ਹੀਦਾਂ ਦਾ ਖੂਨ ਐਵੇਂ ਜਾਣ ਵਾਲਾ ਨਹੀਂ ਸੀ। ਉਸ ਨੇ ਪੰਜਾਬ ਨੂੰ ਮੁੜ ਜਗਾਇਆ ਤੇ ਆਜ਼ਾਦੀ ਦੇ ਰਾਹ ਪਾਇਆ।

**ਸ਼ਹੀਦੀਆਂ**

ਕਿਸੇ ਲਹਿਰ ਨੂੰ ਪ੍ਰਚੰਡ ਕਰਨ ਲਈ ਸ਼ਹਾਦਤਾਂ ਦਾ ਰੋਲ ਬੜਾ ਹੀ ਅਹਿਮ ਹੁੰਦਾ ਹੈ। ੧੭, ੧੮ ਜਨਵਰੀ, ੧੮੭੨ ਈ: ਨੂੰ ਹੋਈ ੬੬ ਸਿੰਘਾਂ ਦੀ ਸ਼ਹੀਦੀ ਇਕ ਅਦੁਤੀ ਸਾਕਾ ਹੈ ਜਿਸ ਨੇ ਸਾਰੇ ਦੇਸ਼ ਨੂੰ ਹਲੂਣ ਕੇ ਰੱਖ ਦਿਤਾ, ਪਰ ਅਸੀਂ ਬੜੇ ਅਕ੍ਰਿਤਘਣ ਤੇ ਬੜੇ ਗ਼ਾਫ਼ਲ ਸਾਬਤ ਹੋਏ ਹਾਂ ਕਿ ਉਨ੍ਹਾਂ ਸ਼ਹੀਦਾਂ ਦੀ ਪੱਕੀ ਯਾਦਗਾਰ ਅਜੇ ਤਕ ਨਹੀਂ ਬਣਾ ਸਕੇ। ਇਹ ਦੇਸ਼ ਦੀ ਆਜ਼ਾਦੀ ਦੇ ਮੋਢੀ ਸ਼ਹੀਦ ਸਨ, ਇਸ ਕਰਕੇ ਕਾਂਗਰਸ ਵਰਗੀ ਜ਼ਿੰਮੇਵਾਰ ਤੇ ਇਕਤਦਾਰ ਵਾਲੀ ਜਥੇਬੰਦੀ ਦਾ ਕਰਤਵ ਸੀ ਕਿ ਉਹ ਕੌਮੀ ਪੱਧਰ ਤੇ ਇਸ ਦੀ ਉਸਾਰੀ ਕਰਦੀ। ਇਹ ਸਿੱਖ ਕੌਮ ਦੇ ਅਦੁੱਤੀ ਮੋਹਰੀ ਸ਼ਹੀਦ ਸਨ ਜਿਨ੍ਹਾਂ ਘੱਲੂਘਾਰੇ ਦੇ ਭੁਲੇ ਲਹੂ ਨੂੰ ਮੁੜ ਤਾਜ਼ਾ ਕੀਤਾ, ਇਸ ਕਰਕੇ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਰਗੀ ਸੰਸਥਾ ਦਾ ਕਰਤੱਵ ਸੀ ਕਿ ਉਥੇ ਨਾਮਧਾਰੀ ਸ਼ਹੀਦ ਗੰਜ ਸਥਾਪਨ ਕੀਤਾ ਜਾਂਦਾ, ਪਰ ਐਸਾ ਨਹੀਂ ਹੋਇਆ। (ਇਸ ਜਗ੍ਹਾ ਹੁਣ ਸ਼ਹੀਦੀ ਸਮਾਰਕ ਉੱਸਰ ਰਿਹਾ ਹੈ। ਜਿਸ ਨੂੰ 'ਕੂਕਾ ਸ਼ਹੀਦੀ ਯਾਦਗਾਰ ਟਰੱਸਟ'

ਉਸਾਰ ਰਿਹਾ ਹੈ—ਸੰਪਾਦਕ)

ਸੰਗਰਾਮੀਏ ਸਿੰਘਾਂ ਦਾ ਰੋਸ ਮੁੱਕਿਆ ਨਹੀਂ, ਉਹ ਗੋਰੇ ਨਾਲ ਟੱਕਰ ਲੈਣ ਜੋਗੀ ਸਮਰਥਾ ਤਾਂ ਨਹੀਂ ਸੀ ਰਖਦੇ ਜੋ ਬੁੱਚੜਾਂ ਦਾ ਬੁੱਚੜ ਸੀ, ਪਰ ਜਦ ਉਨ੍ਹਾਂ ਵੇਖਿਆ ਕਿ ਫਿਰੰਗੀ ਦੀ ਸ਼ਹਿ ਤੇ ਲੋਕ ਗਊਬੱਧ ਵਰਗੇ ਕੁਕਰਮ ਕਰਦੇ ਹਨ ਤਾਂ ਉਹ 'ਬੁੱਚੜ ਸੋਧ ਮੁਹਿੰਮ' ਵਲ ਤੁਰ ਪਏ। ਖੁਦ ਅੰਗਰੇਜ਼ੀ ਸਰਕਾਰ ਨੇ ੨੪ ਮਾਰਚ ੧੮੪੭ ਈ: ਅੰਮ੍ਰਿਤਸਰ ਦਰਬਾਰ ਸਾਹਿਬ ਲਾਗੇ ਇਕ ਪਲੇਟ ਲਵਾਈ ਸੀ ਕਿ ਇਥੇ ਗਊਬੱਧ ਨਹੀਂ ਹੋਵੇਗਾ ਤੇ ਨਾ ਹੀ ਕੋਈ ਹਰਿਮੰਦਰ ਅੰਦਰ ਜੋੜੇ ਲੈ ਕੇ ਜਾਵੇਗਾ, ਪਰ ਮਈ ੧੮੫੯ ਈ: ਵਿਚ ਇਹ ਹੁਕਮ ਬਦਲਕੇ ਗਊ ਹੱਤਿਆ ਦੀ ਖੁਲ੍ਹ ਕਰ ਦਿਤੀ।

ਮਲੇਰਕੋਟਲੇ ਉਤੇ ਹਮਲਾ ਇਸੇ ਮਤਲਬ ਲਈ ਸੀ ਕਿ ਬੁੱਚੜਾਂ ਨੂੰ ਮਾਰਿਆ ਜਾਵੇ। ਇਸ ਟੱਕਰ ਵਿਚ ਕੋਤਵਾਲ ਅਹਿਮਦ ਖ਼ਾਂ ਸਮੇਤ ੭ ਸਿਪਾਹੀ ਮਾਰੇ ਗਏ ਤੇ ਦਫੇਦਾਰ ਸਮੁੰਦ ਖ਼ਾਂ ਨੂੰ ਹੀਰਾ ਸਿੰਘ ਨੇ ਪਾਰ ਬੁਲਾਇਆ ਤੇ ੭ ਸਿੰਘ ਵੀ ਸ਼ਹੀਦ ਹੋਏ।

੧੪ ਜੂਨ ੧੮੭੧ ਨੂੰ ਅੰਮ੍ਰਿਤਸਰ ਦੇ ਲਾਹੌਰੀ ਦਰਵਾਜ਼ੇ ਤੋਂ ਨਾਮਧਾਰੀ ਸਿੰਘਾਂ ਨੇ ਹਮਲਾ ਕੀਤਾ ਤੇ ਅੱਧੀ ਦਰਜਨ ਤੋਂ ਵਧ ਬੁੱਚੜ ਮਾਰੇ ਤੇ ੧੫ ਜੁਲਾਈ ੧੮੭੧ ਨੂੰ ਰਾਇਕੋਟ ਤੇ ਹਮਲਾ ਕਰਕੇ ਵੀ ਬੁੱਚੜਾਂ ਨੂੰ ਸੋਧਿਆ ਗਿਆ।

੫ ਅਗਸਤ ੧੮੭੧ ਨੂੰ ਮਿਸਟਰ ਕਾਵਨ ਡਿਪਟੀ ਕਮਿਸ਼ਨਰ ਲੁਧਿਆਣਾ ਨੇ ਖੁਦ ਰਾਏਕੋਟ ਜਾ ਕੇ ਤਿੰਨ ਬੀਰ ਜੋਧਿਆਂ—ਮਸਤਾਨ ਸਿੰਘ, ਗੁਰਮੁਖ ਸਿੰਘ ਤੇ ਮੰਗਲ ਸਿੰਘ ਪਿਥੋਵਾਲੇ—ਨੂੰ ਫ਼ਾਂਸੀ ਦੇ ਦਿਤੀ। ਸੂਬਾ ਗਿਆਨੀ ਸਿੰਘ ਤੇ ਰਤਨ ਸਿੰਘ ਉਤੇ ਇਸ ਦੀ ਸਾਜ਼ਸ਼ ਦਾ ਕੇਸ ਘੜਿਆ ਗਿਆ ਤੇ ਇਨ੍ਹਾਂ ਦੋਹਾਂ ਨੂੰ ਸੈਂਟਰਲ ਜੇਲ੍ਹ ਲੁਧਿਆਣਾ ਦੇ ਬਾਹਰਵਾਰ ਫ਼ਾਂਸੀ ਲਾ ਦਿਤਾ ਗਿਆ। ਇਸ ਤਰ੍ਹਾਂ ਰਾਏਕੋਟ ਦੇ ਸਾਕੇ ਵਿਚ ਪੰਜ ਸਿੰਘ ਫ਼ਾਂਸੀ ਚਾੜ੍ਹੇ ਗਏ।

ਅੰਮ੍ਰਿਤਸਰ ਸਾਕੇ ਲਈ ਕੁਝ ਨਿਹੰਗਾਂ ਨੂੰ ਜ਼ਿੰਮੇਵਾਰ ਠਹਿਰਾ ਕੇ ਸਰਕਾਰ ਨੇ ਐਵੇਂ ਫੜ ਲਿਆ ਤੇ ਪਿਛੋਂ ੧੨ ਹੋਰ ਹਿੰਦੂ-ਸਿੱਖ ਗ੍ਰਿਫ਼ਤਾਰ ਕੀਤੇ ਗਏ, ਜੋ ਕਿ ਬਿਲਕੁਲ ਨਿਰਦੋਸ਼ ਸਨ। ਜਦੋਂ ਅਸਲ ਕਾਤਲ ਸਾਲ ਪਿਛੋਂ ਭੈਣੀ ਸਾਹਿਬ ਪੁਜੇ ਤਾਂ ਉਨ੍ਹਾਂ ਬਾਬਾ ਰਾਮ ਸਿੰਘ ਜੀ ਨੂੰ ਸਾਰੀ ਵਿਥਿਆ ਸੁਣਾਈ ਤਾਂ ਬਾਬਾ ਜੀ ਨੇ ਇਕ ਸੱਚੇ ਧਾਰਮਿਕ ਆਗੂ ਦੀ ਤਰ੍ਹਾਂ ਉਨ੍ਹਾਂ ਨੂੰ ਤਾੜਿਆ ਕਿ 'ਖਾਲਸਾ ਜੀ ! ਇਹ ਗਲਤ ਹੈ ਕਿ ਤੁਹਾਡੀ ਥਾਂ ਨਿਰਦੋਸ਼ ਫ਼ਾਂਸੀ ਚੜ੍ਹਾਏ ਜਾਣ।' ਇਹ ਹੁਕਮ ਸੁਣ ਕੇ ਬੀਹਲਾ ਸਿੰਘ ਨਾਰਲੀ, ਹਾਕਮ ਸਿੰਘ ਮੌੜ, ਲਹਿਣਾ ਸਿੰਘ, ਫਤਿਹ ਸਿੰਘ ਚਾਰੇ ਖੁਦ ਅੰਮ੍ਰਿਤਸਰ ਸੈਸ਼ਨ ਜੱਜ ਦੇ ਜਾ ਪੇਸ਼ ਹੋਏ। ਸੋ ਇਨ੍ਹਾਂ ਨੂੰ ੧੫ ਸਤੰਬਰ ੧੮੭੨ ਨੂੰ ਫ਼ਾਂਸੀ ਦਿਤੀ ਗਈ ਤੇ ਝੰਡਾ ਸਿੰਘ ਨੂੰ ਪਿਛੋਂ ੧੧ ਅਗਸਤ ੧੮੭੩ ਨੂੰ ਰਾਮ ਬਾਗ ਬੋਹੜ ਹੇਠ ਫ਼ਾਂਸੀ ਲਗਾਇਆ ਗਿਆ। ਧੰਨ ਸਨ ਇਹ ਬਹਾਦਰ ਜਿਨ੍ਹਾਂ ਸੱਚੀ ਗੱਲ ਦੱਸ ਕੇ ਖੁਦ ਆਪਣੇ ਗਲ ਵਿਚ ਫ਼ਾਂਸੀ ਦੇ ਰੱਸੇ ਪੁਆਏ। ਇਸ ਕੇਸ ਵਿਚ ਹੌਲਦਾਰ ਲਾਲ ਸਿੰਘ, ਲਹਿਣਾ ਸਿੰਘ, ਲੋਪੋਕੇ ਤੇ ਲਹਿਣਾ ਸਿੰਘ ਅੰਮ੍ਰਿਤਸਰੀ ਨੂੰ ਉਮਰ ਕੈਦ ਹੋਈ।

ਇਸ ਤਰ੍ਹਾਂ ਆਜ਼ਾਦੀ ਦੀ ਉਠਦੀ ਲਹਿਰ ਨੂੰ ਨਾਮਧਾਰੀ ਲਹਿਰ ਨੇ ਜੋ ਵੱਡਾ ਯੋਗਦਾਨ ਦਿਤਾ, ਉਸ ਨੂੰ ਅਸੀਂ ਮੋਟੇ ਤੌਰ ਤੇ ਇਉਂ ਗਿਣ ਸਕਦੇ ਹਾਂ—

੧. ੭੬ ਸਿੰਘਾਂ ਨੇ ਤੋਪਾਂ ਤੇ ਫ਼ਾਂਸੀਆਂ ਰਾਹੀਂ ਸ਼ਹੀਦੀਆਂ ਪਾਈਆਂ।

੨. ਲਹਿਰ ਦੇ ਆਗੂ ਬਾਬਾ ਰਾਮ ਸਿੰਘ ਸਣੇ ਦਸ ਸੂਬਿਆਂ ਨੂੰ ਉਮਰ ਕੈਦ ਹੋਈ।

੩. ਜੰਗੇ-ਆਜ਼ਾਦੀ ਨੂੰ ਤੇਜ਼ ਕਰਨ ਲਈ ਬਦੇਸ਼ੀਆਂ ਨਾਲ ਸਹਿਯੋਗ ਪੈਦਾ ਕੀਤਾ ਗਿਆ—ਜੈਸਾ ਕਿ ਰੂਸ, ਅਫ਼ਗਾਨਿਸਤਾਨ, ਨੇਪਾਲ ਤੇ ਜੰਮੂ-ਕਸ਼ਮੀਰ ਵਲ ਭੇਜੇ ਨਾਮਧਾਰੀ ਮਿਸ਼ਨਾਂ ਤੋਂ ਪਤਾ ਲਗਦਾ ਹੈ।

੪. ਦੇਸ ਵਿਚ ਸਮਾਜਕ ਸੁਧਾਰ ਤੇ ਰਾਜਸੀ ਜਾਗ੍ਰਤੀ ਪੈਦਾ ਹੋਣ ਕਰਕੇ ਆਮ ਜਨਤਾ ਨੂੰ ਲਾਮਬੰਦ ਕੀਤਾ ਗਿਆ ਜਿਸ ਦੀ ਗਿਣਤੀ ਉਦੋਂ ਤਿੰਨ ਲੱਖ ਤੋਂ ਉਤੇ ਸੀ।

੫. ਸਭ ਤੋਂ ਵੱਡੀ ਗੱਲ ਜੋ ਇਸ ਲਹਿਰ ਨੇ ਕੀਤੀ। ਉਹ ਨਾ-ਮਿਲਵਰਤਨ ਵਰਗੇ ਅਟੁਟ ਹਥਿਆਰ ਦੀ ਕਾਢ ਸੀ ਜਿਸਦੀ ਵਰਤੋਂ ਮਹਾਤਮਾ ਗਾਂਧੀ ਜੀ ਨੇ ਰੱਜ ਕੇ ਕੀਤੀ।

ਪ੍ਰਿੰਸੀਪਲ ਛਬੀਲ ਦਾਸ ਤੇ ਡਾ: ਰਾਜਿੰਦਰ ਪ੍ਰਸ਼ਾਦਿ ਨੇ ਲਿਖਿਆ ਹੈ ਕਿ ਸੱਚ ਪੁਛਿਆ ਜਾਵੇ ਤਾਂ ਇਸ ਨਾ-ਮਿਲਵਰਤਨ ਤੇ ਬਾਈਕਾਟ ਦੀ ਸਿਖਿਆ ਦੇ ਮੋਢੀ ਬਾਬਾ ਰਾਮ ਸਿੰਘ ਜੀ ਭੈਣੀ ਸਾਹਿਬ ਵਾਲੇ ਸਨ। ਜਿਨ੍ਹਾਂ ਬਸੰਤ ਪੰਚਮੀ ਵਾਲੇ ਦਿਨ ਜਨਮ ਲੈ ਕੇ ਆਜ਼ਾਦੀ ਦੀ ਬਸੰਤ ਬਹਾਰ ਦਾ ਨੀਂਹ ਪੱਥਰ ਰਖਿਆ ਤੇ ਲੋਕਾਂ ਨੂੰ ਵੰਗਾਰਿਆ ਕਿ ਆਓ, ਇਸ ਬੀਆਬਾਨ ਵਿਚ ਗੁਲਜ਼ਾਰ ਪੈਦਾ ਕਰੀਏ।

'ਬਹਾਰ ਮੇਂ ਮੱਟੀ ਭੀ ਉਗਲ ਦੇਤੀ ਹੈ ਫੂਲ
ਮਰਦ ਹੈ ਤੋ ਖਿਜ਼ਾ ਮੇਂ ਬਹਾਰ ਪੈਦਾ ਕਰ।

# ਰਾਮ ਕਹਿਤ ਚਿੱਤ ਥਿੱਤ ਹੋਇ ਸਿੰਘ ਕਹਿਤ ਭੈ ਹਾਨ

—ਅਮਰ ਭਾਰਤੀ

ਉਪਰਲੀ ਪੰਕਤੀਂ ਸਤਿਗੁਰੂ "ਰਾਮ ਸਿੰਘ" ਨਾਮ ਦੇ ਅਰਥ ਵੀ ਦਸਦੀ ਹੈ ਅਤੇ ਉਸ ਨਾਮ ਦਾ ਭਾਵ ਵੀ ਪਰਗਟ ਕਰਦੀ ਹੈ। "ਰਾਮ" ਜਪਣ ਨਾਲ ਮਨ ਟਿਕਦਾ ਹੈ ਅਤੇ "ਸਿੰਘ" ਕਹਿਣ ਨਾਲ ਡਰ ਦੂਰ ਭੱਜਦਾ ਹੈ।

ਐਸੇ ਹਨ ਸਤਿਗੁਰੂ ਰਾਮ ਸਿੰਘ ਜੀ, ਜਿਨ੍ਹਾਂ ਦੇ ਸਰੂਪ ਦਾ ਧਿਆਨ ਧਰਕੇ ਸੰਤ ਧਿਆਨ ਸਿੰਘ ਜੀ ਕਾਦਰਾਬਾਦੀ ਨੇ ਸਤਿਗੁਰੂ ਦੀ ਮਹਿਮਾ ਦਾ ਕਾਵਿ ਰੂਪ ਵਿਚ ਵਰਨਣ ਕੀਤਾ ਹੈ।

ਇਸ ਪੁਸਤਕ—"ਸਤਿਗੁਰੂ ਬਿਲਾਸ – ਪਾਤਸ਼ਾਹੀ ਬਾਰ੍ਹਵੀਂ" ਦਾ ਇਹ ਤੀਜਾ ਸੰਸਕਰਨ ਹੈ। ਦੂਜਾ ਸੰਸਕਰਨ ਸੰਮਤ ੧੯੯੯ ਵਿਚ ਸੰਤ ਇੰਦਰ ਸਿੰਘ ਚਕ੍ਰਵਰਤੀ ਜੀ ਦੀ ਭੂਮਿਕਾ ਸਹਿਤ ਛਪਿਆ ਸੀ। ਉਸ ਵੇਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪਹਿਰਾ ਸੀ ਤੇ ਆਪ ਜੀ ਦੇ ਆਸ਼ੀਰਵਾਦ ਨਾਲ ਹੀ ਇਹ ਵਡਮੁਲੀ ਪੁਸਤਕ ਦੂਜੀ ਵਾਰੀ ਪਾਠਕ ਸਮਾਜ ਸਾਹਮਣੇ ਆਈ ਸੀ। ਚਕ੍ਰਵਰਤੀ ਜੀ ਨੇ ਉਸ ਭੂਮਿਕਾ ਵਿਚ ਸੰਤ ਧਿਆਨ ਸਿੰਘ ਜੀ ਦੇ ਜਨਮ ਤੇ ਜੀਵਨ ਬਾਰੇ ਅਤੇ ਉਨ੍ਹਾਂ ਦੀ ਕਾਵਿ ਕਲਾ ਬਾਰੇ ਬੜਾ ਸ਼ਾਨਦਾਰ ਪਰੀਚਯ ਦਿੱਤਾ ਹੈ।

ਇਸ ਪੁਸਤਕ ਦਾ ਤੀਜਾ ਸੰਸਕਰਨ ਹੁਣ ਪ੍ਰਕਾਸ਼ਿਤ ਹੋ ਰਿਹਾ ਹੈ। ਸੰਤ ਧਿਆਨ ਸਿੰਘ ਜੀ ਨੇ ਇਸ ਪੁਸਤਕ ਦੇ ਨਾਮ ਅਨੁਸਾਰ ਸਤਿਗੁਰੂ ਰਾਮ ਸਿੰਘ ਜੀ ਦੇ 'ਸਤਿਗੁਰੂ' ਰੂਪ ਨੂੰ ਹੀ ਵਿਸ਼ੇਸ਼ ਕਰਕੇ ਉਘਾੜ ਕੇ ਪੇਸ਼ ਕੀਤਾ ਹੈ ਜੋ ਪਾਠਕ ਨੂੰ ਸਹਿਜ ਭਾਅ ਨਾਲ ਹੀ ਆਪਣੇ ਨਾਲ ਨਾਲ ਟੋਰੀ ਲਈ ਜਾਂਦੀ ਹੈ। ਇਸ ਪੁਸਤਕ ਵਿਚੋਂ ਸਤਿਗੁਰੂ ਦੇ ਪਰਮਾਤ-ਸਰੂਪ ਦੀ ਪਛਾਣ ਮਿਲਦੀ ਹੈ, ਸਤਿਗੁਰੂ ਰਾਮ ਸਿੰਘ ਜੀ ਦੇ ਕੌਤਕਾਂ ਦੇ ਪਰਸੰਗ ਮਿਲਦੇ ਨੇ। ਦੁਨਿਆਵੀ ਸਮੱਸਿਆਵਾਂ ਅਤੇ ਘਟਨਾਵਾਂ ਦੇ ਅਸਰ ਕਾਰਨ ਸਿੱਖਾਂ ਦੇ ਮਨ ਦੀ ਦੁਚਿਤੀ ਮਨ ਦਾ ਡੋਲਣਾ, ਡਰਨਾ ਤੇ ਸ਼ੰਕਿਆਂ ਵਿਚ ਫਸਣਾ ਵੀ ਦਿਸਦਾ ਹੈ ਤੇ ਫਿਰ ਸਤਿਗੁਰੂ ਦੀ ਮੋਹਰ, ਸਤਿਗੁਰੂ ਦੀ ਅੰਤਰ-ਦ੍ਰਿਸ਼ਟੀ, ਸਤਿਗੁਰੂ ਦੀ ਸਿੱਖ ਦੇ ਪ੍ਰਤੀ ਸਾਰਥਕ ਪਹੁੰਚ ਅਤੇ ਸਤਿਗੁਰੂ ਦੀ ਸਰਵੱਗਯਤਾ ਕਾਰਨ ਉਸ ਦੁਚਿੱਤੀ, ਮਨ ਦੇ ਡੁਲਾਓ, ਡਰ ਤੇ ਸ਼ੰਕਿਆਂ ਦਾ ਨਾਸ ਹੋ ਕੇ ਚਿੱਤ ਦੀ ਸਥਿਰਤਾ ਦਾ ਸ਼ਾਨਦਾਰ ਪ੍ਰਗਟਾਵਾ ਵੀ ਹੁੰਦਾ ਦਿਸਦਾ ਹੈ।

"ਸਤਿਗੁਰੂ ਬਿਲਾਸ—ਪਾਤਸ਼ਾਹੀ ਬਾਰ੍ਹਵੀਂ" ਆਪਣੇ ਨਾਮ ਅਨੁਸਾਰ ਹੀ ਵਿਸ਼ੇਸ਼ ਰੂਪ ਵਿਚ ਸਤਿਗੁਰੂ ਦੇ ਸਰੂਪ, ਸਤਿਗੁਰੂ ਆਚਾਰ-ਵਿਹਾਰ, ਸਤਿਗੁਰੂ ਦੀਆਂ ਸਿੱਖਾਂ ਦੇ ਪ੍ਰਤੀ ਅਤੇ ਸਮਾਜ ਦੀ ਉਨਤੀ ਤੇ ਹਿਤ ਪ੍ਰਤੀ ਜ਼ਿੰਮੇਵਾਰੀਆਂ ਦਾ ਵਰਨਣ ਇਸ ਪੁਸਤਕ ਅੰਦਰ ਪ੍ਰਮੁਖ ਰੂਪ ਵਿਚ ਹੋਇਆ ਹੈ।

ਇਸ ਪੁਸਤਕ ਦੇ ਕੁਝ ਪ੍ਰਸੰਗ ਸੰਤ ਭਾਈ ਰਾਏ ਸਿੰਘ ਜੀ ਤੋਂ ਸੁਣ ਕੇ, ਅਤੇ ਬਹੁਤ ਸਾਰੇ ਪ੍ਰਸੰਗ ਭਾਈ ਹਰਮੀਤ ਸਿੰਘ ਜੀ ਕੋਲੋਂ ਸੁਣ ਕੇ ਲਿਖੇ ਗਏ ਹਨ। ਭਾਈ ਰਾਏ ਸਿੰਘ ਜੀ ਅਤੇ ਭਾਈ ਹਰਮੀਤ ਸਿੰਘ ਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਸੇਵਾ ਵਿਚ ਰਹਿਣ ਦਾ ਅਵਸਰ ਵੀ ਮਿਲਿਆ। ਜਿਸ ਕਰਕੇ ਉਹਨਾਂ ਦੇ ਦੱਸੇ ਪ੍ਰਸੰਗ ਪ੍ਰਮਾਣਿਕ ਹਨ। ਭਾਈ ਧਿਆਨ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦੀ ਸੇਵਾ ਵਿਚ ਭਾਵੇਂ ਨਹੀਂ ਪਹੁੰਚ ਸਕੇ, ਪਰ ਉਨ੍ਹਾਂ ਨਾਲ ਸੰਬੰਧਤ ਬਹੁਤ ਸਾਰੀਆਂ ਇਤਿਹਾਸਕ ਘਟਨਾਵਾਂ ਉਨ੍ਹਾਂ ਦੇ ਜੀਵਨ ਕਾਲ ਵਿਚ ਹੀ ਵਾਪਰੀਆਂ ਸਨ। ਕੁਝ ਇਸ ਕਰਕੇ ਇਹ ਪੁਸਤਕ ਪ੍ਰਮਾਣਿਕ ਹੈ ਅਤੇ ਬਾਕੀ ਇਸ ਕਰਕੇ ਕਿ ਇਸ ਪੁਸਤਕ ਦੀ ਕਥਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਸਾਂ ਅਕਸਰ ਸ਼ਾਮ ਦੇ ਦੀਵਾਨਾਂ ਵਿਚ ਆਪਣੇ ਸ੍ਰੀ ਮੁਖ ਤੋਂ ਕਰਦਿਆਂ ਵੇਖਿਆ ਸੁਣਿਆ ਹੈ। ਉਹ ਕਥਾ ਅੱਜ ਕਲ੍ਹ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ 'ਨਾਮ ਜਪਣ' ਸਮੇਂ ਟੇਪ-ਰਿਕਾਰਡ ਰਾਹੀਂ ਸੁਣਾਈ ਜਾਂਦੀ ਹੈ।

ਇਹ ਪੁਸਤਕ ਮੁਖ ਰੂਪ ਵਿਚ ਇਤਿਹਾਸਕ ਪੁਸਤਕ ਨਹੀਂ ਸਗੋਂ ਸਤਿਗੁਰੂ ਰਾਮ ਸਿੰਘ ਜੀ ਦੇ ਕੌਤਕਾਂ ਦਾ ਭਗਤੀ ਪੂਰਨ ਵਰਨਣ ਹੈ। ਫਿਰ ਵੀ ਇਸ ਪੁਸਤਕ ਦੀ ਇਕ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਨਾਮਧਾਰੀ ਸਮਾਜ ਦੀ ਬੁਨਿਆਦ, ਉਸ ਦੀ ਚੜ੍ਹਤ ਤੇ ਉਸ ਦੀਆਂ ਵਿਸ਼ੇਸ਼ ਇਤਿਹਾਸਕ ਘਟਨਾਵਾਂ ਉਪਰ ਇਕ ਐਸੀ ਸਟੀਕ ਟਿੱਪਣੀ ਇਸ ਵਿਚ ਮੌਜੂਦ ਹੈ, ਜੋ ਹੋਰ ਕਿਸੇ ਵੀ ਇਤਿਹਾਸਕ ਗਰੰਥ ਦੇ ਮੁਕਾਬਲੇ ਸੰਵੇਦਨਸ਼ੀਲ, ਮਨੋਵਿਗਿਆਨਕ ਤੇ ਇਤਿ-ਹਾਸਕ ਪੱਖ ਤੋਂ ਪ੍ਰਮਾਣਿਕ ਹੈ।

ਸਤਿਗੁਰੂ ਰਾਮ ਸਿੰਘ ਜੀ ਦਾ ਸਤਿਗੁਰੂ ਬਾਲਕ ਸਿੰਘ ਜੀ ਦੀ ਸੇਵਾ ਵਿਚ ਜਾਣਾ ਤੇ ਉਥੋਂ 'ਗੁਰਤਾ' ਦੀ ਜ਼ਿੰਮੇਵਾਰੀ ਲੈ ਕੇ ਭੈਣੀ ਸਾਹਿਬ ਆਉਣ ਤੇ ਨਾਮ-ਬਾਣੀ ਦਾ ਪ੍ਰਵਾਹ ਚਲਾਉਣ ਦਾ ਵਰਨਣ ਇਸ ਵਿਚ ਹੈ। ਸ੍ਰੀ ਹਜ਼ੂਰ ਸਾਹਿਬ

ਤੋਂ ਭਾਈ ਰਾਏ ਸਿੰਘ ਜੀ ਰਾਹੀਂ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਰਹਿਤ-ਮਰਯਾਦਾ ਨੂੰ ਮੰਗਵਾਣ ਦੀ ਕਥਾ ਵੀ ਹੈ। ਸ੍ਰੀ ਅੰਮ੍ਰਿਤਸਰ ਤੇ ਸ੍ਰੀ ਆਨੰਦਪੁਰ ਦੀ ਸੰਗਤ ਸਮੇਤ ਯਾਤਰਾ ਦੇ ਪ੍ਰਸੰਗ ਹਨ। ਮਲੇਰਕੋਟਲੇ ਦੇ ਸਾਕੇ ਦਾ ਵਰਨਣ ਵੀ ਹੈ ਅਤੇ ਫਿਰ ਗ੍ਰਿਫ਼ਤਾਰ ਹੋਣ ਤੇ ਬਰ੍ਹਮਾ ਜਾਣ ਨਾਲ ਪੁਸਤਕ ਦੀ ਸਮਾਪਤੀ ਹੈ।

ਇਹ ਗੱਲ ਇਸ ਪੁਸਤਕ ਤੋਂ ਉਘੜਵੇਂ ਰੂਪ ਵਿਚ ਪ੍ਰਮਾਣਿਤ ਹੁੰਦੀ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਆਦਰਸ਼ ਦਸਮ ਪਾਤਸ਼ਾਹ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਸਨ। ਭਾਈ ਰਾਏ ਸਿੰਘ ਜੀ ਦੇ ਹਜ਼ੂਰ ਸਾਹਿਬ ਦੇ ਸਫਰ ਦੌਰਾਨ ਘਟੀਆਂ ਘਟਨਾਵਾਂ ਦੇ ਵਰਨਣ ਤੋਂ ਪਤਾ ਲਗਦਾ ਹੈ ਕਿ ਸਤਿਗੁਰੂ ਦੀ ਸਿੱਖ ਨਾਲ ਕੈਸੀ ਪ੍ਰੀਤ ਹੁੰਦੀ ਹੈ ਤੇ ਉਸ ਦਾ ਨਿਰਬਾਹ ਉਹ ਕਿਵੇਂ ਕਰਦੇ ਹਨ। ਭਾਈ ਰਾਏ ਸਿੰਘ ਜੀ ਦੇ ਹਜ਼ੂਰ ਸਾਹਿਬ ਨੂੰ ਜਾਣ ਵੇਲੇ ਜੋ ਉਪਦੇਸ਼ ਸਤਿਗੁਰੂ ਰਾਮ ਸਿੰਘ ਜੀ ਵਲੋਂ ਉਨ੍ਹਾਂ ਨੂੰ ਮਿਲਦਾ ਹੈ, ਉਹ ਸਤਿਗੁਰੂ ਦੀ ਉਸ ਚਾਹ ਦਾ ਪਤਾ ਦੇਂਦਾ ਹੈ ਜੋ ਉਹ ਸਿੱਖ ਦੇ ਸਰੂਪ ਵਿਚੋਂ ਵੇਖਣਾ ਚਾਹੁੰਦੇ ਹਨ।

ਸ੍ਰੀ ਅੰਮ੍ਰਿਤਸਰ ਦੀ ਯਾਤਰਾ ਸਮੇਂ ਸਰਕਾਰ ਅੰਗਰੇਜ਼ੀ ਦੇ ਅੰਗਰੇਜ਼ ਤੇ ਦੇਸੀ ਅਫਸਰਾਂ ਦੇ ਪ੍ਰਤੀ ਵਿਵਹਾਰ ਤੋਂ ਆਪ ਦੀ ਉੱਚੀ ਤੇ ਸਮਦਰਸ਼ੀ ਸ਼ਖਸੀਅਤ ਅਤੇ ਜਾਹੋ-ਜਲਾਲ ਉਭਰਕੇ ਪ੍ਰਗਟ ਹੁੰਦੇ ਹਨ।

ਸ੍ਰੀ ਅੰਮ੍ਰਿਤਸਰ ਦੀ ਯਾਤਰਾ ਸਤਿਗੁਰੂ ਰਾਮ ਸਿੰਘ ਜੀ ਦੀਆਂ ਸਰਗਰਮੀਆਂ ਵਿਚੋਂ ਇਕ ਪ੍ਰਮੁਖ ਪ੍ਰਸੰਗ ਉਪਰ ਚਾਨਣਾ ਪਾਉਂਦੀ ਹੈ। ਇਸ ਤੋਂ ਪਤਾ ਲਗਦਾ ਹੈ ਕਿ ਉਸ ਵੇਲੇ ਤਕ ਸਤਿਗੁਰੂ ਰਾਮ ਸਿੰਘ ਜੀ ਦੀ ਮਹਿਮਾ ਦਾ ਕਿੰਨਾ ਵੱਡਾ ਪਸਾਰ ਹੋ ਚੁਕਾ ਸੀ। ਅਪਾਰ ਸੰਗਤ ਉਸ ਵੇਲੇ ਆਪ ਜੀ ਦੇ ਦਰਸ਼ਨਾਂ ਲਈ ਉਮਡੀ ਹੋਈ ਸੀ। ਸਤਿਗੁਰਾਂ ਦੇ ਮਨ ਵਿਚ ਗੁਰਦਵਾਰਾ ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਤੀ ਕੈਸੀ ਬੇਮਿਸਾਲ ਸ਼ਰਧਾ ਭਗਤੀ ਸੀ। ਦੂਜੇ ਪਾਸੇ ਪੁਜਾਰੀਆਂ ਦੇ ਇਕ ਵਰਗ ਦੇ ਮਨ ਵਿਚ ਤੰਗ-ਨਜ਼ਰੀ ਸੀ, ਤੇ ਪੁਜਾਰੀਆਂ ਦੇ ਦੂਜੇ ਵਰਗ ਦੇ ਮਨ ਵਿਚ ਸਤਿਗੁਰਾਂ ਦੇ ਪ੍ਰਤੀ ਆਜਜ਼ੀ ਅਤੇ ਸ਼ਰਧਾ ਦਾ ਭਾਵ ਵੀ ਸੀ।

ਅਕਾਲ ਤਖ਼ਤ ਦੇ ਪੁਜਾਰੀ ਨੇ ਸਤਿਗੁਰਾਂ ਨੂੰ ਸਿੱਖੀ ਰਹਿਤ ਤੋੜਨ ਦਾ ਦੋਸ਼ੀ ਦੱਸ ਕੇ ਤਨਖ਼ਾਹ ਲਗਵਾਣ ਲਈ ਕਿਹਾ—ਜਦੋਂ ਕਿ ਦਰਬਾਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਦੇ ਪੁਜਾਰੀਆਂ-ਗ੍ਰੰਥੀਆਂ ਨੇ ਸਤਿਗੁਰੂ ਜੀ ਦਾ ਸ਼ਰਧਾ ਭਗਤੀ ਨਾਲ ਸਵਾਗਤ ਕੀਤਾ, ਸਨਮਾਨ ਵਜੋਂ ਸਿਰੋਪਾਓ, ਬਸਤਰ ਤੇ ਮੋਹਰਾਂ ਵੀ ਭੇਟ ਕੀਤੀਆਂ। ਪਰ ਸਤਿਗੁਰੂ ਜੀ ਨੇ ਮਾਇਆ ਤੇ ਬਸਤਰ ਲੈਣ ਤੋਂ ਇਹ ਕਹਿ ਕੇ ਇਨਕਾਰ ਕਰ ਦਿੱਤਾ ਕਿ ਇਹ ਗੁਰੂ ਸਥਾਨ ਪੂਜਣ ਯੋਗ ਹੈ। ਏਥੇ ਭੇਟ ਚੜ੍ਹਾਉਣੀ ਹੈ। ਫਿਰ ਵੀ ਪੁਜਾਰੀਆਂ ਦੀ ਭਾਵਨਾ ਨੂੰ ਮੁਖ ਰੱਖਦਿਆਂ ਕੇਵਲ ਮਿਸਰੀ ਤੇ ਗੋਟੇ ਹੀ ਪਰਵਾਨ ਕੀਤੇ। ਦਸਤਾਰਾ, ਦੁਸ਼ਾਲਾ ਤੇ ਗੋਟੇ ਵਾਲੇ ਬਸਤਰ ਪਰਵਾਨ ਨਹੀਂ ਕੀਤੇ। ਆਪਣੇ ਵੱਲੋਂ ਗ੍ਰੰਥੀ ਸਿੰਘਾਂ ਨੂੰ ਮਾਇਆ ਦੀ ਬਖ਼ਸ਼ਿਸ਼ ਕੀਤੀ। ਪੁਜਾਰੀ ਨੂੰ ਵੀ ਭੇਟਾ ਦਿੱਤੀ, ਸ਼ਬਦ ਕੀਰਤਨ ਕਰਨ ਵਾਲੇ ਰਬਾਬੀਆਂ ਨੂੰ ਵੀ ਰੁਪਏ ਦਿੱਤੇ। ਦਰਬਾਰ ਦੇ ਇਕ ਸੇਵਕ ਨੂੰ ਸੋਨੇ ਦੀ ਮੋਹਰ ਬਖ਼ਸ਼ੀ ਅਤੇ ਆਪਣੇ ਬਾਰੇ ਫ਼ੁਰਮਾਇਆ—

ਮੈ ਹੋਂ ਸੇਵਕ ਇਸ ਦਰਬਾਰੇ।
ਦਾਸਨ ਕੋ ਭੀ ਦਾਸ ਪਿਆਰੇ।
ਲੇਣਾ ਨਹਿ ਮੋਕੋ ਇਹ ਨੀਕੋ।
ਸੇਵਾ ਕਰਨ ਚਹੂੰ ਸਭ ਹੀ ਕੋ।
ਮੇਰੀ ਬੰਦਨ ਬਾਰੰਬਾਰੇ।
ਆਹਿ ਏਸ ਸਚੇ ਗੁਰਦੁਆਰੇ।

ਅਤੇ ਦਰਬਾਰ ਸਾਹਿਬ ਦੇ ਗ੍ਰੰਥੀ ਬਾਰੇ ਭਾਈ ਧਿਆਨ ਸਿਘ ਜੀ ਨੇ ਲਿਖਿਆ ਹੈ—

ਬੜੇ ਗ੍ਰੰਥੀ ਜੋੜੇ ਪਾਨ[1]।
ਖੜੇ ਹੋਏ ਕਰ ਕੀਆ ਬਖਾਨ।
ਪੂਰਨ ਪੁਰਖ ਅਹੋ ਪ੍ਰਭ ਆਪ।
ਆਜ ਆਪ ਕੋ ਬਡ ਪਰਤਾਪ।
ਪਾਈ ਜਿਨ ਸੇਵਾ ਤੇ ਪਾਈ।
ਤਾਤ[2] ਰਹੇ ਲਹਿਣੇ ਹੱਥ ਆਈ।
ਮੂਰਤਿ ਭਜਨ ਆਪ ਨੇ ਧਾਰੀ।
ਲਾਖੋਂ ਜੀਵ ਤਰੇ ਭਵ ਬਾਰੀ[3]।

ਇਸ ਤੋਂ ਉਲਟ ਅਕਾਲ ਤਖ਼ਤ ਦੇ ਪੁਜਾਰੀ ਨੇ ਬੇਤੁਕੀ ਸਿੱਖੀ ਦਾ ਵਿਖਾਲਾ ਪਾਇਆ ਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਤਨਖ਼ਾਹ ਲਵਾਣ ਲਈ ਕਿਹਾ। ਸਤਿਗੁਰਾਂ ਨੇ ਤਨਖਾਹੀਆ ਕਰਾਰ ਦਿੱਤੇ ਜਾਣ ਦੇ ਦੋਸ਼ ਪੁੱਛੇ ਤਾਂ ਉਨ੍ਹਾਂ ਸਾਰਿਆਂ ਦੋਸ਼ਾਂ ਦਾ ਜਵਾਬ ਸੁਣ ਕੇ ਨਿਰੁੱਤਰ ਹੋ ਜਾਣ ਤੇ ਵੀ

---

1. ਹੱਥ, 2. ਪੁਤਰ, 3. ਭਵ ਸਾਗਰ

ਆਪਣੀ ਤੰਗ ਨਜ਼ਰੀ ਕਾਰਨ ਅੜਿਆ ਰਿਹਾ ।

"..ਸ੍ਰੀ ਗੁਰ ਕੋ ਤਿਨ ਐਸ ਉਚਾਰੀ"
ਆਦਿ ਆਪ ਤਨਖਾਹ ਲਵਾਓ ।
ਕੈਸੀ ਹੈਨ ਪ੍ਰਭ ਕਹੋ, ਬਤਾਓ ।
ਤੇਰੇ ਸਿਖਨ ਕੀ ਦਸਤਾਰ ।
ਉਤਰ ਜਾਤ ਦੀਵਾਨ ਮਝਾਰ ।
ਬੇ-ਅਦਬੀ ਕੇਸਨ ਕੀ ਹੁਤੀ ।
ਲਾਵਾਂ ਬੇਦ ਨ ਦੇਵੈਂ ਦੁਤੀ ।
ਗ੍ਰੰਥ ਸਾਹਿਬ ਕੇ ਲਾਵਾਂ ਫੇਰੇ ।
ਦੇਤੇ ਹੈਂ ਜੇਤੇ ਸਿਖ ਤੇਰੇ ।
ਇਹ ਤਨਖਾਹ ਆਪ ਲਗਵਾਉ ।
ਦੋ ਬਿਧਿ ਕੀ ਜੋ ਕਹੀ ਸੁਨਾਉ ।'
ਮਹਾਰਾਜ ਤਬ ਕਿਯੋ ਉਚਾਰੇ ।
'ਮਸਤੀ ਹੋਇ ਜਬ ਸਿਖਨ ਪਿਆਰੇ ।
ਗੁਰ ਨਾਨਕ ਕੀ ਪਿਆਰੀ ਬਾਣੀ ।
ਲੂੰ ਲੂੰ ਬੀਚ ਖਾਲਸੇ ਧਾਣੀ ।
ਸਬਦ ਗੁਰੂ ਕੋ ਸ੍ਰਵਣ ਸੁਣੇ ।
ਬੁਧ ਹਰੀ ਸਿਧ ਹੋਤੀ ਉਨੇ, ।
ਅਤਿ ਮਸਤੀ ਹੋ ਜਾਤ ਸ੍ਰੀਰਾ ।
ਸਾਰ ਨ ਕੂਏ ਪੰਕਜ ਕੀਰਾ ।
ਪੱਥਰ ਕੰਟਕ ਪਰ ਗਿਰ ਪਰੇਂ ।
ਜਾਨ ਜਾਨ ਜਿਨ ਸਾਰ ਨ ਜਰੇਂ ।
ਪਿਆਰਾ ਸੀਸ ਵਾ ਜਾਨ ਨ ਜਾਕੋ ।
ਸ਼ਰਾ ਕਾਮ ਕਿਆ ਦੇਵੈ ਤਾਕੋ ।
ਜਿਨ ਕੋ ਲਾਗੋ ਪੂਰਨ ਪ੍ਰੇਮ ।
ਭੂਲ ਜਾਤ ਸਭ ਹੀ ਸੁਧ ਨੇਮ ।
ਬਾਨੀ ਗੁਰ ਪਰ ਸੀਸ ਵਿਕਾਇਓ ।
ਚਾਹੀਏ ਡੰਨ ਨ ਤਾਕੋ ਲਾਇਓ ।
ਕੇਸੀਂ ਸਣ ਇਸਨਾਨ ਕਰਾਵੇਂ ।
ਬੇ-ਅਦਬੀ ਜਾ ਅਦਬ ਬਤਾਵੇਂ ।
ਸਤਿਨਾਮ ਮੁਖ ਮੰਤ੍ਰ ਜਪਾਉਂ ।
ਦਸਮ ਗੁਰੂ ਕੀ ਰੀਤ ਚਲਾਉਂ ।
ਪੰਛੀ ਪਸੁ ਕੋ ਸਬਦ ਬਤਾਨਾ ।
ਚਾਹਤ ਹੋਂ ਸਭ ਕੀ ਕਲਿਆਨਾ ।
ਸਮ ਬਗਲੇ ਤੁਮ ਜਿਤੇ ਪੁਜਾਰੀ ।
ਏਕ ਟਾਂਗ ਧਰ ਮਛਲੀ ਮਾਰੀ ।
ਮੋਤੀ ਸਰ ਕੀ ਸਾਰ ਨ ਜਾਣੇ ।
ਬਾਣਾ ਹੰਸਨ ਕਰਤ ਇਆਣੇ ।
ਸਿੰਘ ਖਾਲ ਕਰ ਸਿੰਘ ਨ ਬਨੇ ।...

ਫਿਰ ਲਾਵਾਂ ਬਾਰੇ ਫੁਰਮਾਉਂਦੇ ਹਨ :

ਕਾਗਤ ਮਸ[4] ਗ੍ਰੰਥ ਜੀ ਜਾਨੋ[4] ।
ਬਚਨ ਗੁਰੂ ਕੇ ਨਾਹਿੰ ਪਛਾਨੋ ।
ਗੁਰਬਾਣੀ ਪਰ ਨਾਹਿ ਭਰੋਸੋ ।
ਲਾਵਾਂ ਬੇਦ ਕਹਿਤ ਹੈ ਮੋ ਸੋ ।
ਬੇਦਨ ਸਾਰ ਗ੍ਰੰਥ ਜੀ ਰਚਿਓ ।
ਪੜ ਮਾਨੇ ਜੋ ਕਲਿ ਮੈ ਬਚਿਓ ।

ਦੋਹਰਾ : ਤੁਮੈ ਗ੍ਰੰਥ ਪਰ ਸਿਦਕ ਨਹੀਂ
ਤੌ ਤੁਮ ਦੇਹੁ ਸਲਾਹਿ ।
ਸਾਚ ਬੇਦ ਸਖਿਅਤ ਇਹ
ਪੰਚ ਪਰਵਾਨ[5] ਕਲਿ ਮਾਹਿ ।
ਪੜ ਬਾਣੀ ਹੋਏ ਸਕਤੀ ਵੰਤ ।
ਸਾਰ ਨ ਤੁਮ ਕੋ ਜਾਣੀ ਸੰਤ[6] ।
ਪੂਜਾ ਧਾਨ ਤੁਮਰੀ ਮਤ ਮਾਰੀ ।
ਰਾਖੋ ਤੁਮ ਕੌਡੀ ਕੀ ਯਾਰੀ ।
ਮੈਂ ਹੌਂ ਡਖਤ ਗੁਰੂ ਕਾ ਬੰਦਾ ।
ਬਹੁ ਤਨਖਾਹੀ ਗੁਰ ਘਰ ਸੰਦਾ ।
ਆਦਿ ਛਡਾਈ ਚੋਰੀ ਯਾਰੀ ।
ਇਹੁ ਤਨਖਾਹ ਮੋਹਿ ਕੋ ਭਾਰੀ ।
ਸੁਰਾ ਪਾਨ ਛੁਡਵਾਏ ਕਬਾਬ ।
ਜੂਆ ਕੂੜ ਜੇ ਕਰਮ ਖਰਾਬ ।
ਇਤਿਆਦਿਕ ਤਨਖਾਹਾਂ ਜੇਤੀ ।
ਦੇਣਹਾਰ ਮੈ ਗੁਰ ਘਰ ਤੇਤੀ ।
ਔਰ ਅਫੀਮ ਵਾ ਧੂਮਰਪਾਨ ।
ਬਹੁਤ ਵਿਕਰਮ ਛੁਡਾਏ ਜਾਨ ।
ਕੌਣ ਕੌਣ ਤਨਖਾਹ ਗਣੀਜੈ ।
ਗੁਰ ਘਰ ਕੀ ਮੇਰੇ ਸੇ ਲੀਜੈ ।
ਬੋਲਾ ਫੀਕਾ ਹੋਇ ਪੁਜਾਰੀ ।
ਬਿਨ ਦਸਤਾਰ ਭਲੀ ਬਿਧਿਸਾਰੀ ।...

4. ਕਾਗਜ਼ ਤੇ ਸਿਆਹੀ ਦਾ ਮੇਲ ਹੀ ਮੰਨਦੇ ਓ ।
5. ਇਹ ਪੰਜਵਾਂ ਵੇਦ ਹੈ । 6. ਗੁਰੂ ਦੀ ।

'ਸਤਿਗੁਰੂ ਬਿਲਾਸ' ਵਿਚ ਦੋਹਾਂ ਤਰ੍ਹਾਂ ਦੇ (ਗੁਰਦਵਾਰਾ ਪਰਸੰਗ ਨੂੰ ਜੇ ਮਿਸਾਲ ਮੰਨ ਲਿਆ ਜਾਵੇ ਤਾਂ ਇਸਨੂੰ ਅੱਜ ਦੇ ਨਾਮਧਾਰੀ ਸਿੱਖ ਸਮਾਜ ਅਤੇ ਗੈਰ-ਨਾਮਧਾਰੀ ਸਿੱਖ ਸਮਾਜ, ਸਮੇਤ ਗੁਰਧਾਮਾਂ ਤੇ ਰਹਿਤ ਮਰਯਾਦਾ ਬਾਰੇ ਪਰਸਪਰ ਮਿਲ ਬਹਿਣ ਲਈ ਸਾਂਝੇ ਦ੍ਰਿਸ਼ਟੀਕੋਣ ਦਾ ਆਧਾਰ ਬਣਾਇਆ ਜਾ ਸਕਦਾ ਹੈ।

ਸਿੱਖ ਤੇ ਸਤਿਗੁਰੂ ਦੇ ਪਰਸਪਰ ਸੰਬੰਧਾਂ ਵਿਚ ਇਤਿਹਾਸਕ-ਧਾਰਮਿਕ ਸੰਸਕਾਰਾਂ, ਸਮੇਂ ਦੀਆਂ ਸਿਆਸੀ ਤੇ ਧਾਰਮਿਕ ਸਥਿਤੀਆਂ ਦੇ ਰੂਬਰੂ ਕੈਸੇ ਕੈਸੇ ਮਾਨਸਿਕ ਦ੍ਵੰਦ ਵਿਚੋਂ ਲੰਘਣਾ ਪੈਂਦਾ ਹੈ—ਇਸ ਦਾ ਮਨੋਵਿਗਿਆਨਕ ਚਿਤਰਨ ਭਾਈ ਧਿਆਨ ਸਿੰਘ ਜੀ ਨੇ ਜਿਵੇਂ ਕੀਤਾ ਹੈ—ਉਸ ਦੀ ਤੁਲਨਾ ਇਤਿਹਾਸ ਦੇ ਕਿਸੇ ਵੀ ਹਾਦਸੇ ਜਾਂ ਕਿਸੇ ਵੀ ਖੰਡ ਵਿਚੋਂ ਲੱਭਣੀ ਔਖੀ ਹੈ। ਦੋਵੇਂ ਧਿਰਾਂ ਆਪਣੀ ਆਪਣੀ ਥਾਂ ਤੇ ਸਹੀ ਹਨ ਪਰ ਦਵੇਂ ਹੀ ਇਕ ਦੂਜੇ ਨਾਲ ਅਸਹਿਮਤ ਹਨ। ਸਤਿਗੁਰੂ ਸਿੱਖਾਂ ਦੀਆਂ ਭਾਵਨਾਵਾਂ ਦੇ ਕਦਰਦਾਨ ਹਨ—ਉਨ੍ਹਾਂ ਨਾਲ ਜੁੜੇ ਹਨ, ਪਰ ਚਾਹੁੰਦੇ ਹਨ ਕਿ ਆਵਾ ਪੱਕ ਲਵੇ। ਸਿੱਖ ਜੇ ਉਸ ਵੇਲੇ ਸਤਿਗੁਰਾਂ ਦੀ ਭਾਵਨਾ ਨੂੰ ਸਮਝਕੇ ਆਪਣੀ ਸ਼ਹੀਦੀ ਦੇ ਪਰਵ ਨੂੰ ਕੁਝ ਅਗਾਂਹ ਪਾਉਣ ਮੰਨ ਜਾਂਦੇ ਤਾਂ ਪੰਜਾਬ ਦਾ ਹੀ ਨਹੀਂ ਪੂਰੇ ਹਿੰਦੁਸਤਾਨ ਦਾ ਇਤਿਹਾਸ ਹੋਰ ਤਰ੍ਹਾਂ ਲਿਖਿਆ ਜਾਂਦਾ। ਸੰਤ ਧਿਆਨ ਸਿੰਘ ਜੀ ਨੇ ਉਸ ਸਾਰੀ ਸਥਿਤੀ ਨੂੰ ਜਿਵੇਂ ਵੇਖਿਆ ਤੇ ਜਿਵੇਂ ਪੇਸ਼ ਕੀਤਾ ਹੈ—ਉਸ ਤੋਂ ਇਹ ਪੁਸਤਕ ਮਾਨਸਿਕ ਵਿਸ਼ਲੇਸ਼ਣ ਦੇ ਪੱਖੋਂ ਬੇਮਿਸਾਲ ਹੈ।

ਜਦੋਂ ਇਹ ਪੁਸਤਕ ਲਿਖੀ ਗਈ ਸੀ ਓਦੋਂ ਜੋ ਵੀ ਗੁਰਮਤ ਸਾਹਿਤ ਲਿਖਿਆ ਜਾਂਦਾ ਸੀ, ਉਸ ਦੀ ਭਾਸ਼ਾ ਆਮ ਤੌਰ ਤੇ ਬ੍ਰਿਜ ਭਾਸ਼ਾ ਹੁੰਦੀ ਸੀ ਤੇ ਆਮ ਤੌਰ ਤੇ ਰਚਨਾ ਕਾਵਿ ਰੂਪ ਵਿਚ ਕੀਤੀ ਜਾਂਦੀ ਸੀ। ਉਸ ਜ਼ਮਾਨੇ ਵਿਚ ਇਸ ਭਾਸ਼ਾ ਨੇ ਸਮਝਣ ਵਾਲਿਆਂ ਦੀ ਵੀ ਕਮੀ ਨਹੀਂ ਸੀ। ਪਰ ਸਮੇਂ ਦੇ ਬਦਲਣ ਨਾਲ ਲਿਖਣ ਤੇ ਪੜ੍ਹਨ ਵਾਲੀਆਂ ਦੋਹਾਂ ਧਿਰਾਂ ਦੀ ਹੀ ਸਮਝ ਤੇ ਸਵਾਦ ਵੀ ਬਦਲ ਗਏ ਹਨ। ਅੱਜ ਕਲ੍ਹ ਬ੍ਰਿਜ ਭਾਸ਼ਾ ਵਿਚ ਲਿਖਣ ਤੇ ਸਮਝਣ ਵਾਲਿਆਂ ਦੀ ਗਿਣਤੀ ਬਹੁਤ ਘਟ ਗਈ ਹੈ। ਇਸ ਲਈ ਏਸ ਕਾਵਿ ਪੁਸਤਕ ਦੇ ਤੀਜੇ ਸੰਸਕਰਨ ਨੂੰ ਪ੍ਰਕਾਸ਼ਿਤ ਕਰਨ ਸਮੇਂ ਨਾਮਧਾਰੀ ਦਰਬਾਰ ਦੇ ਪਰਬੰਧਕਾਂ ਨੇ ਪਾਠਕਾਂ ਦੀ ਸਹੂਲਤ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਇਸ ਕਾਵਿ ਰਚਨਾ ਵਿਚ ਵਰਤੇ ਗਏ ਔਖੇ ਸ਼ਬਦਾਂ ਦੇ ਅਰਥ ਹਰ ਪੰਨੇ ਦੇ ਹੇਠਲੇ ਹਿੱਸੇ ਵਿਚ ਪਾਦ ਟਿੱਪਣੀਆਂ ਦੇ ਰੂਪ ਵਿਚ ਦੇ ਦਿੱਤੇ ਹਨ। ਔਖੇ ਸ਼ਬਦਾਂ ਦੇ ਸ਼ਬਦਾਰਥ ਦੇਣ ਦੀ ਕਿਰਪਾ ਪੰਡਿਤ ਗੋਪਾਲ ਸਿੰਘ ਜੀ ਅਤੇ ਮਾਸਟਰ ਦਰਸ਼ਨ ਸਿੰਘ ਜੀ ਨੇ ਕੀਤੀ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀ ਕਿਰਪਾ ਨਾਲ ਪਿਛਲੇ ਕੁਝ ਸਾਲਾਂ ਵਿਚ ਬਹੁਤ ਸਾਰੀਆਂ ਨਵੀਆਂ-ਪੁਰਾਣੀਆਂ ਪੁਸਤਕਾਂ ਦਾ ਪ੍ਰਕਾਸ਼ਨ ਹੋਇਆ ਹੈ। ਕੁਝ ਕੁ ਉਨ੍ਹਾਂ ਪੁਸਤਕਾਂ ਦਾ ਜ਼ਿਕਰ ਚੱਕ੍ਰਵਰਤੀ ਜੀ ਨੇ ਇਸੇ ਪੁਸਤਕ ਦੀ ਭੂਮਿਕਾ ਵਿਚ ਕੀਤਾ ਹੈ—ਜੋ ਉਸ ਸਮੇਂ ਸਤਿਗੁਰੂ ਪਰਤਾਪ ਸਿੰਘ ਜੀ ਦੀ ਕਿਰਪਾ ਨਾਲ ਪ੍ਰਕਾਸ਼ਿਤ ਹੋਈਆਂ ਸਨ। ਅੱਜ ਕਲ੍ਹ ਫਿਰ ਉਹ ਉਪਲਬਧ ਨਹੀਂ ਹਨ। ਅਸੀਂ ਇਸ ਪੁਸਤਕ ਦੀ ਤੀਜੀ ਛਾਪ ਤੋਂ ਆਸ ਕਰਦੇ ਹਾਂ ਕਿ ਉਨ੍ਹਾਂ ਪੁਸਤਕਾਂ ਨੂੰ ਪਾਠਕਾਂ ਦੀ ਨਜ਼ਰ ਸਾਹਮਣੇ ਲਿਆਂਦਾ ਜਾਏਗਾ—ਜਿਹੜੀਆਂ ਪਹਿਲਾਂ ਛਪੀਆਂ ਤਾਂ ਸਨ—ਪਰ ਹੁਣ ਉਪਲਬਧ ਨਹੀਂ ਹਨ। ਸ੍ਰੀ ਐਚ.ਐਸ. ਹੰਸਪਾਲ ਕਾਫ਼ੀ ਸਮੇਂ ਤੋਂ ਪ੍ਰਕਾਸ਼ਨ ਦੇ ਇਸ ਕੰਮ ਵਿਚ ਸਤਿਗੁਰਾਂ ਦੀ ਸੇਵਾ ਵਿਚ ਹਾਜ਼ਰ ਰਹਿੰਦੇ ਆ ਰਹੇ ਨੇ। ਇਹ ਪੁਸਤਕ ਵੀ ਉਸੇ ਸੇਵਾ ਦੇ ਫਲਸਰੂਪ ਹੀ ਮੁੜ ਪ੍ਰਕਾਸ਼ ਵਿਚ ਆ ਰਹੀ ਹੈ।

(ਸਤਿਗੁਰੂ ਬਿਲਾਸ—ਪਾਤਸ਼ਾਹੀ ਬਾਰ੍ਹਵੀਂ ਦੀ ਭੂਮਿਕਾ)

## ਵਰਿਆਮ ਦੇ ਮੈਂਬਰਾਂ ਦੇ ਧਿਆਨ ਯੋਗ

ਵਰਿਆਮ ਦੇ ਬਹੁਤ ਸਾਰੇ ਬਕਾਇਆ ਚੰਦੇ ਪਾਠਕਾਂ ਵਲੋਂ ਆਉਣ ਵਾਲੇ ਹਨ। ਅਸੀਂ ਪਾਠਕਾਂ ਨੂੰ ਵਖਰੇ ਵਖਰੇ ਕਾਰਡ ਪਾ ਦਿਤੇ ਹਨ ਜਿਸ ਵਿਚ ਇਹਨਾਂ ਬਕਾਇਆ ਰਕਮਾਂ ਦਾ ਵੇਰਵਾ ਲਿਖਿਆ ਹੈ। ਪਾਠਕ ਜਨ ਵਿਸ਼ੇਸ਼ ਧਿਆਨ ਦੇ ਕੇ ਇਹ ਰਕਮਾਂ ਭਿਜਵਾਉਣ। ਮਨੀ-ਆਰਡਰ ਜਾਂ ਡਰਾਫਟ ਇਸ ਪਤੇ ਤੇ ਭੇਜਣ :

**ਮਾਸਕ ਵਰਿਆਮ**
ਲਾਡੋਵਾਲੀ ਰੋਡ, ਜਲੰਧਰ
ਪਿਨ ਕੋਡ 144001 (ਪੰਜਾਬ)
**Monthly WARIAM**
Ladowali Road,
Jalandhar-144001 (Pb.)

# ਪਰਦੇਸੀ ਪੰਜਾਬ

— ਵਰਿਆਮ ਸਿੰਘ ਸੰਧੂ

### ਮੇਲਾ ਮੇਲੀਆਂ ਦਾ

ਜਦੋਂ ਅਮਰੀਕਾ ਨੂੰ ਦੁਨੀਆਂ ਦਾ ਸਭ ਤੋਂ ਵੱਡਾ ਸਾਮਰਾਜੀ ਮੁਲਕ ਕਹਿਕੇ ਨਿੰਦਦੇ ਹੁੰਦੇ ਸਾਂ, ਓਦੋਂ ਚਿਤ-ਚੇਤੇ ਵੀ ਨਹੀਂ ਸੀ ਕਿ ਕਦੀ ਇਸ ਧਰਤੀ 'ਤੇ ਸਾਡੇ 'ਚਰਨ' ਵੀ ਪੈ ਜਾਣੇ ਨੇ। ਸ਼ਿਕਾਗੋ ਏਅਰਪੋਰਟ 'ਤੇ ਕਦਮ ਰੱਖੇ ਤਾਂ ਝੰਮ-ਝੰਮ ਲਿਸ਼ਕਦੇ ਚੌਗਿਰਦੇ ਨੂੰ ਵੇਖ ਕੇ ਦਿਲ ਨੂੰ ਛੇੜਨ ਤੇ ਆਖਣ ਦੇ ਬਾਵਜੂਦ ਵੀ ਉਹ ਤੇਜ਼ੀ ਨਾਲ ਨਾ ਧੜਕਿਆ; ਕਿਉਂਕਿ ਇਥੋਂ ਦੀ 'ਖ਼ੂਬਸੂਰਤੀ', 'ਸਫ਼ਾਈ' ਤੇ 'ਵਡਿਆਈ' ਬਾਰੇ ਪਹਿਲਾਂ ਹੀ ਬਹੁਤ ਕੁਝ ਸੁਣ ਕੇ ਮਨ ਨੂੰ ਤਿਆਰ ਕਰ ਲਿਆ ਹੋਇਆ ਸੀ।

ਇਮੀਗਰੇਸ਼ਨ ਤੇ ਕਸਟਮ ਤੋਂ ਵਿਹਲੇ ਹੋਕੇ ਟਰਾਲੀਆਂ ਉਤੇ ਆਪੋ ਆਪਣਾ ਸਮਾਨ ਰਖਕੇ ਖੜੋਤੇ ਹੀ ਸਾਂ ਕਿ ਬਲਦੇਵ ਧਾਲੀਵਾਲ ਹੱਸਦਾ ਹੋਇਆ ਆਇਆ, "ਇਹਨਾਂ ਅਮਰੀਕਨਾਂ ਦੀ ਹਰ ਸ਼ੈਅ ਈ ਸੋਹਣੀ ਤੇ ਅਜੀਬ ਔਹ ਟੂਟੀ ਜਿਹੀ ਨੂੰ ਇਕ ਭਾਊ ਉਤੋਂ ਦੱਬੀ ਜਾਵੇ...ਕਿਸੇ ਦੱਸਿਆ ਇਹ ਏਦਾਂ ਨਹੀਂ ਚੱਲਣੀ...ਇਹਦੇ ਹੇਠਾਂ ਹੱਥ ਕਰ ਦੇ... ਆਪੇ ਪਾਣੀ ਚਲ ਪਊ ..ਉਸ ਨੇ ਸਿਰ ਝੁਕਾਇਆ ਟੂਟੀ ਅੱਗੇ ਹੱਥ ਕੀਤੇ ਤੇ ਪਾਣੀ ਵਗਣ ਲਗ ਪਿਆ। ਹੱਥ ਪਿਛੇ ਖਿੱਚੇ ਤਾਂ ਪਾਣੀ ਬੰਦ..."।

ਸਾਹਮਣੇ 'ਵਿਸ਼ਵ ਪੰਜਾਬੀ ਕਾਨਫ਼ਰੰਸ' ਦੇ ਅਮਰੀਕਾ ਵਾਸੀ ਪੰਜਾਬੀ ਪ੍ਰਬੰਧਕ ਅਤੇ ਉਹਨਾਂ ਦੇ ਸਹਿਯੋਗੀ ਹੱਥਾਂ ਵਿਚ ਬੈਨਰ ਫੜੀ ਡੁੱਲ੍ਹ ਡੁੱਲ੍ਹ ਪੈਂਦੇ ਚਾਅ ਨਾਲ ਭਾਰਤ ਤੋਂ ਆਏ ਡੈਲੀਗੇਟਾਂ ਦਾ ਸੁਆਗਤ ਕਰਨ ਲਈ ਹੁੰਮ-ਹੁਮਾਕੇ ਪੁੱਜੇ ਹੋਏ ਸਨ। ਸ਼ੁਭ-ਇਛਾਵਾਂ ਦੇ ਵਟਾਂਦਰੇ ਹੋ ਰਹੇ ਸਨ। ਜਾਣੂ ਬੰਦੇ ਇਕ ਦੂਜੇ ਦੀ ਗਲਵੱਕੜੀ ਵਿਚ ਕੱਸੇ ਜਾ ਰਹੇ ਸਨ।

ਮੇਰੇ ਨਜ਼ਦੀਕ ਖੜੋਤਾ ਬਲਜੀਤ ਬਾਸੀ ਆਖਣ ਲੱਗਾ, "ਅੱਗੇ ਤਾਂ ਹਲਵਾਰਵੀ ਤੇ ਰਘਬੀਰ ਸਿੰਘ ਬਾਹਰੋਂ ਜਾ ਕੇ ਸਾਡੇ 'ਤੇ ਰੋਹਬ ਪਾਇਆ ਕਰਦੇ ਸਨ ..ਹੁਣ ਅਸੀਂ ਵੀ ਕਿਸੇ 'ਤੇ ਰੋਹਬ ਪਾਉਣ ਜੋਗੇ ਹੋ ਗਏ ਆਂ।"

ਪਰ ਦੂਜੇ ਹੀ ਪਲ ਆਪਣੇ ਦੁਆਲੇ ਡੈਲੀਗੇਟਾਂ ਦੀ ਭੀੜ ਵੇਖਕੇ ਉਹਦਾ ਵਿਸ਼ਵਾਸ ਡੋਲ ਗਿਆ, "..ਪਰ ਆਪਾਂ ਕੀਹਦੇ 'ਤੇ ਰੋਹਬ ਪਾਵਾਂਗੇ? ਜਿਨ੍ਹਾਂ 'ਤੇ ਪਾਉਣਾ ਸੀ ਉਹ ਤਾਂ ਸਾਰੇ ਈ ਏਥੇ ਆ ਗਏ ਨੇ।"

ਸ਼ਿਕਾਗੋ ਤੋਂ ਮਿਲਵਾਕੀ ਲਿਜਾਣ ਲਈ ਬਾਹਰ ਦੋ ਵੱਡੀਆਂ ਬੱਸਾਂ ਖੜੋਤੀਆਂ ਸਨ। ਅਸਮਾਨ ਉਪਰ ਗੂੜ੍ਹੇ ਬੱਦਲ ਘਿਰ ਆਏ ਸਨ। ਨਿੱਕੀ ਨਿੱਕੀ ਕਣੀ ਦਾ ਮੀਂਹ ਪੈਣ ਲਗਾ। ਠੰਢੀ ਹਵਾ ਦੇ ਮਿੱਠੇ ਬੁੱਲ੍ਹੇ ਸਰੀਰ 'ਚ ਝੁਣਝੁਣੀ ਛੇੜ ਗਏ। ਮੌਸਮ ਖ਼ੁਸ਼ਗਵਾਰ ਹੋ ਗਿਆ। ਵਰ੍ਹਦੇ ਮੀਂਹ ਵਿਚ ਹੀ ਅਸੀਂ ਬੱਸਾਂ ਵਿਚ ਸਵਾਰ ਹੋਏ ਤੇ ਬੱਸਾਂ ਡੇਢ ਸੌ ਕਿਲੋਮੀਟਰ ਦੂਰ ਮਿਲਵਾਕੀ ਤਕ ਪੁਜਣ ਲਈ ਸੜਕ 'ਤੇ ਤੈਰਨ ਲਗੀਆਂ। ਗੱਪ-ਗਿਆਨ ਲੜਾਉਂਦੇ ਤੇ ਬਾਹਰ ਹਰਿਆਲੀ ਕੁਦਰਤ ਨੂੰ ਅੱਖਾਂ ਵਿਚ ਭਰਦਿਆਂ ਪਤਾ ਹੀ ਨਾ ਲਗਾ ਕਿ ਕਦੋਂ ਬੱਸਾਂ ਹੋਟਲ 'ਓਕ ਬਰੁੱਕ' (Oak BrooK) ਦੇ ਸਾਹਮਣੇ ਜਾ ਖੜੋਤੀਆਂ। ਇਥੇ ਡੈਲੀਗੇਟਾਂ ਦੇ ਠਹਿਰਨ ਦਾ ਬੰਦੋਬਸਤ ਕੀਤਾ ਗਿਆ ਸੀ। ਇਸ ਹੋਟਲ ਦਾ ਮਾਲਕ ਕੋਈ ਭਾਰਤੀ ਸੀ, ਪਰ ਕਰਮਚਾਰੀ ਗੋਰੇ-ਗੋਰੀਆਂ ਵੀ ਸਨ।

ਦੋ-ਦੋ ਜਣਿਆਂ ਨੂੰ ਇਕ ਕਮਰਾ ਮਿਲ ਰਿਹਾ ਸੀ। ਮੈਂ ਤੇ ਬਲਜੀਤ ਬਾਸੀ ਨੇ ਕਮਰਾ ਸਾਂਝਾ ਕਰ ਲਿਆ। ਕਮਰੇ ਦੀਆਂ ਚਾਬੀਆਂ ਫੜਕੇ 'ਲਿਫਟ' ਵੱਲ ਤੁਰਨ ਹੀ ਲੱਗੇ ਸਾਂ ਕਿ ਪਹਿਲਾਂ ਹੀ ਹੋਟਲ ਪੁਜ ਕੇ ਟਿਕਾਣਾ ਕਰ ਚੁਕਾ ਇੰਗਲੈਂਡ ਰਹਿੰਦਾ ਪ੍ਰਸਿਧ ਲੇਖਕ ਪ੍ਰੀਤਮ ਸਿੱਧੂ ਅੰਦਰੋਂ ਬਾਹਰ ਨੂੰ ਆਉਂਦਿਆਂ ਸਾਨੂੰ 'ਲਾਬੀ' ਵਿਚ ਹੀ ਮਿਲ ਪਿਆ। ਮੈਨੂੰ ਵੇਖਦਿਆਂ ਹੀ ਗਦਗਦ ਹੋ ਗਿਆ, "ਓਏ ਵਰਿਆਮ ਤੂੰਅ! ਬੱਲੇ! ਬੱਲੇ!! .." ਉਸ ਨੇ ਮੈਨੂੰ ਗਲ ਨਾਲ ਲਾ ਲਿਆ—

"ਚੱਲ! ਚੱਲ!! ਮੈਂ ਚੱਲਦਾਂ ਤੇਰੇ ਨਾਲ।"

ਪਿਛਲੇ ਸਾਲ ਪੰਜਾਬ ਆਏ ਸਿੱਧੂ ਨੂੰ ਐਕਸੀਡੈਂਟ ਦੀ ਲਪੇਟ ਵਿਚ ਆ ਜਾਣ ਕਰਕੇ ਕਾਫ਼ੀ ਸੱਟਾਂ ਲੱਗੀਆਂ ਸਨ ਤੇ ਅਜੇ ਵੀ ਤੇਜ਼ ਤੁਰਨ ਵਿਚ ਉਸ ਨੂੰ ਮੁਸ਼ਕਿਲ ਆ ਰਹੀ ਸੀ। ਮੈਂ 'ਧੰਨਵਾਦ' ਕਰਦਿਆਂ ਉਸ ਨੂੰ ਰੁਕ ਜਾਣ ਲਈ ਕਿਹਾ, ਪਰ ਉਹ ਸਾਡੇ ਸਮਾਨ ਨੂੰ ਹੱਥ ਪਵਾਈ ਤੀਜੀ ਮੰਜ਼ਿਲ ਤਕ, ਲਿਫਟ ਵਿਚ ਸਾਡੇ ਨਾਲ ਗਿਆ ਤੇ ਸਾਨੂੰ ਕਮਰੇ ਤਕ ਛੱਡ ਕੇ ਮੋਹ ਵੰਡਦਾ ਤੁਰ ਗਿਆ—

"ਤੁਸੀਂ ਹੁਣ ਥੱਕੇ ਆਏ ਓ...ਮੂੰਹ ਹੱਥ ਧੋ ਲਵੋ .. ਆਰਾਮ ਕਰੋ ..ਸ਼ਾਮ ਨੂੰ ਮਿਲਦੇ ਆਂ।"

ਮੀਂਹ ਥੰਮ੍ਹ ਗਿਆ ਸੀ। ਸੂਰਜ ਸਾਡੇ ਕਮਰੇ ਦੀ ਬਾਰੀ

ਨੂੰ ਸਾਹਮਣਾ ਹੋ ਕੇ ਚਮਕਣ ਲਗਾ। ਪਰਦਿਆਂ ਕੋਲੋਂ ਵੀ ਕੋਈ ਆਸਰਾ ਨਹੀਂ ਸੀ ਹੋ ਰਿਹਾ। ਬਲਜੀਤ ਨੇ ਏਅਰ ਕੰਡੀਸ਼ਨਰ ਚਾਲੂ ਕੀਤਾ, ਪਰ ਉਹ ਵੀ ਠੰਢਕ ਨਹੀਂ ਸੀ ਦੇ ਰਿਹਾ। ਵਾਰੀ ਵਾਰੀ ਨਹਾ ਕੇ ਆਰਾਮ ਕਰਨ ਦਾ ਯਤਨ ਕੀਤਾ, ਪਰ ਨੀਂਦ ਨਹੀਂ ਸੀ ਪੈ ਰਹੀ। ਅਸੀਂ ਨਿੱਕੀਆਂ ਨਿੱਕੀਆਂ ਗੱਲਾਂ ਕਰਨ ਲਗੇ—ਵੱਡੇ ਹੋਟਲ ਦੀਆਂ, ਸ਼ਾਨਦਾਰ ਕਮਰੇ ਦੀਆਂ, ਅਮਰੀਕਾ ਦੀ ਖ਼ੂਬਸੂਰਤ ਧਰਤੀ ਦੀਆਂ, ਉਥੋਂ ਦੀ ਸਫਾਈ ਅਤੇ ਸ਼ਾਨ ਦੀਆਂ।—ਏਨੀਆਂ ਸਿਫਤਾਂ ਦੇ ਬਾਵਜੂਦ ਏ.ਸੀ. ਦਾ ਠੰਢਕ ਨਾ ਦੇਣਾ ਅਮਰੀਕਾ ਦੇ ਨੰਬਰ ਕੱਟ ਗਿਆ।

ਦਿਨ ਢਲੇ ਸਾਹਮਣੇ ਕਮਰੇ ਵਿਚ ਠਹਿਰੇ ਜਗਦੀਸ਼ ਸਿੰਘ ਵਲੋਂ ਕੀਤੇ ਫੋਨ ਦੀ ਘੰਟੀ ਖੜਕੀ, "ਫਿਰ ਨਿੱਠ ਕੇ ਆਰਾਮ ਕਰ ਲਿਆ ?"

"ਕਾਹਨੂੰ ! ਗਰਮੀ ਈ ਬੜੀ ਐ।".

"ਮਹਾਰਾਜ ! ਏ.ਸੀ. ਚਲਾਉਣਾ ਸੀ..."

"ਚਲਾਇਆ ਸੀ...ਠੰਢ ਹੀ ਨਹੀਂ ਕਰਦਾ !"

ਥੋੜ੍ਹੀ ਦੇਰ ਬਾਦ ਸੁਨੇਹਾ ਆ ਗਿਆ ਕਿ ਤਿਆਰ ਹੋਕੇ ਲਾਬੀ ਵਿਚ ਪਹੁੰਚ ਜਾਈਏ ਬੱਸਾਂ ਉਡੀਕਦੀਆਂ ਨੇ। ਜਗਦੀਸ਼ ਸਿੰਘ ਨੇ ਜਾਣ ਲੱਗਿਆਂ ਸਾਡਾ ਏ. ਸੀ. ਚਲਾ ਕੇ ਵੇਖਿਆ। ਉਹ ਹੱਸ ਪਿਆ। 'ਏ.ਸੀ.' ਤਾਂ ਠੀਕ-ਠਾਕ ਸੀ, ਬਾਸੀ ਨੇ ਠੰਢਕ ਵਾਲੇ ਪੁਆਇੰਟ ਤਕ ਬਟਨ ਹੀ ਨਹੀਂ ਸੀ ਘੁਮਾਇਆ।

ਬੱਸਾਂ ਸਾਨੂੰ ਆਪਣੇ ਢਿੱਡ ਵਿਚ ਪਾਕੇ ਸ਼ਹਿਰ ਤੋਂ ਬਾਹਰਵਾਰ ਦਰਸ਼ਨ ਸਿੰਘ ਧਾਲੀਵਾਲ ਦੀ ਰਿਹਾਇਸ਼ਗਾਹ ਵਲ ਲੈ ਤੁਰੀਆਂ। ਤਿੰਨ ਸੌ ਤੋਂ ਵਧ ਗੈਸ ਸਟੇਸ਼ਨਾਂ ਦੇ ਮਾਲਕ ਇਸ ਅਰਬਪਤੀ ਵਪਾਰੀ ਦੀ ਪਹਿਲ-ਕਦਮੀ ਤੇ ਹੀ ਇਹ ਕਾਨਫਰੰਸ ਹੋ ਰਹੀ ਸੀ। ਉਹ ਅਤੇ ਉਸ ਦੇ ਸਹਿਯੋਗੀ ਅਮਰੀਕਨ ਪੰਜਾਬੀ ਦਿਲੋਂ ਮਨੋਂ ਡੈਲੀਗੇਟਾਂ ਦੀ ਸੇਵਾ ਵਿਚ ਜੁੱਟੇ ਹੋਏ ਸਨ। ਜਿਹੜੇ ਲੋਕ ਬੱਸਾਂ ਵਿਚ ਨਹੀਂ ਸਮਾ ਸਕੇ ਸਨ ਉਹਨਾਂ ਨੂੰ ਲਿਜਾਣ ਲਈ ਉਹਨਾਂ ਨੇ ਉਚੇਚਾ ਆਪਣੀਆਂ ਨਿੱਜੀ ਕਾਰਾਂ ਦਾ ਬੰਦੋਬਸਤ ਕੀਤਾ ਹੋਇਆ ਸੀ। ਉਹ ਚਾਅ ਵਿਚ 'ਜੀ !' 'ਜੀ !' ਕਰਦੇ ਉੱਡੇ ਫਿਰਦੇ ਸਨ ਤੇ ਉਹਨਾਂ ਦਾ ਇਹ ਵੀ ਯਤਨ ਸੀ ਕਿ ਸੇਵਾ ਵਿਚ ਕੋਈ ਕਮੀ ਨਾ ਰਹਿ ਜਾਵੇ।

ਉਂਝ 'ਲੋੜੋਂ ਵਧ' ਡੈਲੀਗੇਟ ਪਹੁੰਚ ਜਾਣ ਕਰਕੇ ਪਹਿਲਾਂ ਮਿਥਿਆ ਰਿਹਾਇਸ਼ ਦਾ ਪ੍ਰਬੰਧ ਥੁੜ ਗਿਆ ਸੀ। ਜਿਹੜੇ ਲੋਕ ਹੋਟਲ ਵਿਚ ਪਹਿਲਾਂ ਪਹੁੰਚ ਗਏ ਸਨ ਉਹ ਤਾਂ 'ਸੁਰੱਖਿਅਤ' ਹੋ ਗਏ ਸਨ, ਪਰ ਬਹੁਤ ਸਾਰਿਆਂ ਦਾ ਸਮਾਨ ਅਜੇ ਬੱਸਾਂ ਵਿਚ ਹੀ ਲੱਦਿਆ ਹੋਇਆ ਸੀ। ਬਚਿੰਤ ਕੌਰ ਤਾਂ ਖਪੀ ਖਿਝੀ ਕਹਿ ਰਹੀ ਸੀ, "ਮੇਰਾ ਤਾਂ ਜੀ ਕਰਦੈ...ਹੁਣੇ ਰਾਤੋ-ਰਾਤ ਹੀ ਵਾਪਸ ਦਿੱਲੀ ਪੁਜ ਜਾਵਾਂ।"

ਕੁਝ ਇਸ ਦਾ ਦੋਸ਼ 'ਦੇਸੀ' ਪ੍ਰਬੰਧਕਾਂ ਨੂੰ ਦੇ ਰਹੇ ਸਨ ਜਿਹੜੇ 'ਹੇੜ੍ਹਾਂ ਦੀਆਂ ਹੇੜ੍ਹਾਂ' ਬੰਦੇ ਲੈ ਆਏ ਸਨ, ਤੇ ਕੁਝ ਹੋਰ ਕਹਿ ਰਹੇ ਸਨ ਕਿ ਡੈਲੀਗੇਟ ਤਾਂ ਉਹੋ ਹੀ ਆਏ ਨੇ ਜਿਨ੍ਹਾਂ ਨੂੰ ਏਧਰੋਂ ਸਪਾਂਸਰ ਕਰਨ ਵਾਲਿਆਂ ਨੇ ਸੱਦਾ ਭੇਜਿਆ ਹੈ। ਕੁਝ ਹੋਰ ਦੁਪਹਿਰ ਤੋਂ ਹੁਣ ਤਕ ਚਾਹ ਦਾ ਪਿਆਲਾ ਤੱਕ ਵੀ ਨਾ ਪਿਆਏ ਜਾਣ ਲਈ 'ਅਮਰੀਕੀ ਪ੍ਰਬੰਧਕਾਂ' ਤੇ ਗਿਲਾ ਕਰ ਰਹੇ ਸਨ।

ਅਮਰ ਜਿਓਤੀ ਬੱਸ ਵਿਚ ਸੀਟ ਲੱਭਦੀ ਪਿਛੇ ਨੂੰ ਸਾਡੇ ਵਲ ਤੁਰੀ ਆ ਰਹੀ ਸੀ। ਸਾਡੇ ਲਾਗੇ ਬੈਠਾ ਪ੍ਰੀਤਮ ਸਿੱਧੂ ਕਹਿੰਦਾ, "ਆ ਜਾ ! ਆ ਜਾ ! ਕੁੜੀਏ ..ਇਹ ਕੁੜੀ ਪਿਆਰੀ ਆ।"

"ਪਿਆਰੀ ਨਹੀਂ, ਇਹਦਾ ਨਾਂ ਅਮਰ ਜਿਓਤੀ ਹੈ", ਮੈਂ ਛੇੜਿਆ ਤਾਂ ਸਿੱਧੂ ਹੋਰਨਾਂ ਨਾਲ ਠਹਾਕਾ ਮਾਰ ਕੇ ਹੱਸਿਆ, "ਪਹਿਲਾਂ ਕੁਲਵੰਤ ਸਿੰਘ ਵਿਰਕ ਸੀ, ਉਸ ਪਿਛੋਂ ਸਰਦਾਰੀ ਸੰਧੂ ਦੀ .." ਉਸ ਨੇ ਦੋਵੇਂ ਹੱਥ ਹਵਾ ਵਿਚ ਖੜ੍ਹੇ ਕੀਤੇ। ਉਸ ਦਾ ਅੰਦਰਲਾ ਦਾਰੂ ਦੇ ਸੇਕ ਨਾਲ ਪਿਘਲ ਗਿਆ। ਉਹ ਬਲਦੇਵ ਧਾਲੀਵਾਲ ਨੂੰ ਕਹਿਣ ਲੱਗਾ—

"ਤੈਨੂੰ ਹੁਣ ਪਤਾ ਲੱਗੂ ਪਰਵਾਸ ਦਾ...ਓਥੇ ਬੈਠੇ ਪਰਵਾਸ ਪਰਵਾਸ ਲਿਖੀ ਜਾਂਦੇ ਓ...ਏਥੇ ਏਅਰ ਕੰਡੀਸ਼ਨਡ ਕਮਰਿਆਂ ਵਿਚ ਲੇਟ ਕੇ, ਐਹਨਾਂ ਜਹਾਜ਼ ਵਰਗੀਆਂ ਬੱਸਾਂ ਵਿਚ ਚੜ੍ਹਕੇ...ਐਦਾਂ ਦੇ ਹੋਟਲਾਂ ਦੀ ਠਾਠ ਵੇਖਕੇ...ਬੱਬੂ ! ਇਹੋ ਹੀ ਪਰਵਾਸ ਨਹੀਂ...ਤੁਹਾਨੂੰ ਸਾਡੇ ਦੁੱਖ ਦਾ ਕੀ ਪਤਾ।" ਉਸ ਨੇ ਦੋ ਤਿੰਨ ਵਾਰ 'ਨਾਂਹ' ਵਿਚ ਹੱਥ ਘੁੰਮਾਉਂਦਿਆਂ ਸਿਰ ਹਿਲਾਇਆ।

ਸਿੱਧੂ ਦਾ ਅਚਨਚੇਤ ਹੋਇਆ 'ਹਮਲਾ' ਵੇਖ ਕੇ ਬਲਦੇਵ ਨਾਲ ਬੈਠੀ ਭੁਪਿੰਦਰਪ੍ਰੀਤ ਹੈਰਾਨ ਹੋ ਕੇ ਬੜੇ ਗਹੁ ਨਾਲ ਉਸ ਵਲ ਵੇਖਣ ਲਗੀ।

ਕੁੜੀਏ ! ਕੀ ਵਿਹਨੀ ਏਂ ? ਬੰਦਾ ਨਿਰਾ ਪੈਸੇ ਨਾਲ ਅਮੀਰ ਨਹੀਂ ਹੁੰਦਾ...ਮੈਂ ਬਹੁਤ ਅਮੀਰ ਹਾਂ ਪੈਸੇ ਵਲੋਂ...

ਪਰ ਮੈਂ ਬਹੁਤ ਗਰੀਬ ਆਂ...ਮੇਰੇ ਕੋਲੋਂ ਬਹੁਤ ਕੁਝ ਖੁੱਸ ਗਿਐ...ਉਤੋਂ ਹੱਸਦਾਂ ਪਰ ਅੰਦਰੋਂ ਮੈਂ ਰੋਂਦਾ ਪਿਆਂ।"

ਫਿਰ ਉਸ ਨੇ ਸਾਹਮਣੇ ਵੇਖਦਿਆਂ ਅੰਤਰ-ਧਿਆਨ ਹੁੰਦਿਆਂ ਹਉਕਾ ਲਿਆ, "ਇਕ ਵਾਰ ਵਤਨ ਛੱਡ ਦਿਓ ਤਾਂ ਬੰਦਾ ਬੇ-ਘਰਾ ਹੋ ਜਾਂਦਾ।"

ਰਾਤ ਦੇ ਹਨੇਰੇ ਵਿਚ ਬੱਸਾਂ ਇਕ ਨਿੱਕੀ ਸੜਕ 'ਤੇ, ਰੁੱਖਾਂ ਦੀ ਝੰਗੀ ਵਿਚ ਜਾ ਖੜੋਤੀਆਂ ਤੇ ਸਾਨੂੰ ਏਥੇ ਹੀ ਉਤਰ ਜਾਣ ਲਈ ਆਖਿਆ ਗਿਆ। ਉਸ ਸੜਕ ਤੋਂ ਜੰਗਲ ਦੇ ਅੰਦਰਵਾਰ ਮੁੜਦੀ ਇਕ ਹੋਰ ਨਿੱਕੀ ਸੜਕ 'ਤੇ ਪੈਦਲ ਤੁਰਕੇ ਹਨੇਰੇ ਵਿਚ ਅਸੀਂ ਅਜੇ ਥੋੜ੍ਹੀ ਦੂਰ ਹੀ ਅੱਗੇ ਗਏ ਸਾਂ ਕਿ ਜੰਗਲ ਵਿਚ ਮੰਗਲ ਲਗਾ ਦਿਸਿਆ।

ਦਰਸ਼ਨ ਸਿੰਘ ਧਾਲੀਵਾਲ ਦੇ ਮਹੱਲ ਦੇ ਖੱਬੇ ਹੱਥ ਖੁਲ੍ਹੇ ਲਾਅਨ ਵਿਚ ਲਾਲ ਰੰਗ ਦੇ ਸ਼ਾਮਿਆਨਿਆਂ ਹੇਠ ਰੌਸ਼ਨੀਆਂ ਦੀ ਝਿਲਮਿਲਾਹਟ ਵਿਚ ਗੋਲ ਮੇਜ਼ਾਂ ਦੁਆਲੇ 'ਸੰਗਤਾਂ' ਡਟੀਆਂ ਹੋਈਆਂ ਸਨ ਅਤੇ ਜੂਸ, ਕੋਲਡ ਡਰਿੰਕਸ ਤੇ ਵੰਨ-ਸੁਵੰਨੀ ਵਿਸਕੀ ਦੀ ਸਵੈ-ਸੇਵਾ ਨਾਲ 'ਨਿਹਾਲ' ਹੋ ਰਹੀਆਂ ਸਨ। ਮੇਰੇ ਮਨ ਵਿਚ ਸੀ ਕਿ ਕੋਈ ਬਾਕਾਇਦਾ ਸਮਾਗਮ ਹੋਵੇਗਾ ਜਿਸ ਵਿਚ ਦੇਸ਼-ਵਿਦੇਸ਼ ਤੋਂ ਪੁਜੇ ਡੈਲੀਗੇਟਾਂ ਦੀ ਆਪਸ ਵਿਚ ਜਾਣ-ਪਛਾਣ ਕਰਵਾਈ ਜਾਵੇਗੀ, ਪਰ ਏਥੇ ਤਾਂ "ਹੁਕਮ ਹੋਵੇ ਤਾਂ ਦੇਗਾਂ ਨੂੰ ਚੱਟੀਏ ਜੀ" ਵਾਲੀ ਗੱਲ ਹੋਈ ਪਈ ਸੀ ਤੇ ਲੋਕ ਦਾਰੂ ਅਤੇ ਰੋਟੀ ਉਤੇ ਟੁੱਟਕੇ ਪੈ ਗਏ ਸਨ। ਥੋੜ੍ਹਾ ਜਿਹਾ 'ਆਸਰਾ' ਹੋ ਜਾਣ ਤੇ ਉਹ ਆਪਣੇ ਯਤਨਾਂ ਨਾਲ ਹੀ ਆਪੋ ਆਪਣੇ ਜਾਣੂ-ਸਿਆਣੂਆਂ ਨੂੰ ਲੱਭ ਕੇ ਮਿਲ ਰਹੇ ਸਨ।

ਇੰਗਲੈਂਡ, ਅਮਰੀਕਾ, ਡੈਨਮਾਰਕ, ਕੈਨੇਡਾ ਆਦਿ ਤੋਂ ਸਾਡੇ ਸਾਹਿਤਕ ਡੈਲੀਗੇਟ ਵੱਡੀ ਗਿਣਤੀ ਵਿਚ ਨਹੀਂ ਸਨ ਪੁਜੇ। ਕਵੀ ਮਿੰਦਰ ਨੇ ਬਾਹਰਲੇ ਲੇਖਕਾਂ ਦੀ ਘਟ ਸ਼ਮੂਲੀਅਤ ਬਾਰੇ ਇੰਝ ਦਾ ਮਖੌਲ ਘੜ ਲਿਆ ਸੀ:

"ਅੱਜ ਬੀ.ਬੀ.ਸੀ. ਤੋਂ ਖਬਰ ਆਈ ਹੈ ਕਿ ਵਿਦੇਸ਼ਾਂ ਵਿਚ ਵਸਦੇ ਸਾਰੇ ਪੰਜਾਬੀ ਲੇਖਕ ਅੰਡਰ-ਗਰਾਊਂਡ ਹੋ ਗਏ ਹਨ; ਕਿਉਂਕਿ ਉਹਨਾਂ ਨੂੰ ਪਹਿਲਾਂ ਹੀ ਪਤਾ ਲਗ ਗਿਆ ਸੀ ਕਿ ਭਾਰਤ ਤੋਂ ਲੇਖਕਾਂ ਦਾ ਬਹੁਤ ਵੱਡਾ ਟਿੱਡੀਦਲ ਪਹੁੰਚਣ ਵਾਲਾ ਹੈ।...ਉਹ ਸਭ ਸੁਰਖਿਅਤ ਟਿਕਾਣਿਆਂ ਵਿਚ ਲੁਕ ਗਏ ਹਨ, ਤਾਂ ਕਿ ਹਮਲਾਵਰ ਟਿੱਡੀਦਲ ਤੋਂ ਬਚਾ ਕਰ ਸਕਣ।"

ਏਥੇ ਤਾਂ ਭਾਵੇਂ ਹਫਤੇ ਭਰ ਲਈ ਪ੍ਰਬੰਧਕਾਂ ਨੇ ਹੀ ਰਿਹਾਇਸ਼ ਅਤੇ ਖਾਣ-ਪੀਣ ਦਾ ਬੰਦੋਬਸਤ ਕਰਨਾ ਸੀ, ਪਰ ਮੈਂ ਕਿਸੇ ਵੀ ਸੂਰਤ ਵਿਚ 'ਟਿੱਡੀ ਦਲ' ਦਾ ਹਿੱਸਾ ਨਹੀਂ ਸਾਂ ਦਿਸਣਾ ਚਾਹੁੰਦਾ। ਮੇਰੇ ਅੰਦਰਲੀ ਇਹੋ ਗੁੰਝਲ ਮੈਨੂੰ ਪਰਵਾਸੀ ਲੇਖਕਾਂ ਨਾਲ ਅੱਗੇ ਹੋ ਕੇ ਮਿਲਣ ਤੋਂ ਰੋਕ ਰਹੀ ਸੀ। ਮੈਂ ਨਹੀਂ ਸਾਂ ਚਾਹੁੰਦਾ ਕਿ ਉਹਨਾਂ ਵਿਚੋਂ ਕੋਈ ਇਹ ਪ੍ਰਭਾਵ ਲਵੇ ਕਿ ਮੈਂ ਕਾਨਫਰੰਸ ਤੋਂ ਪਿਛੋਂ ਉਸ ਨਾਲ 'ਚਿਪਕ' ਜਾਣ ਦਾ ਪ੍ਰੋਗਰਾਮ ਬਣਾਈ ਬੈਠਾ ਹਾਂ। ਫਿਰ ਵੀ ਕੁਝ ਪਰਵਾਸੀ ਲੇਖਕ ਮੇਰੀ ਆਮਦ ਬਾਰੇ ਜਾਣ-ਸੁਣਕੇ ਮੈਨੂੰ ਹੁੱਬ ਕੇ ਮਿਲੇ। ਉਂਞ ਵੀ ਉਚੇਚ ਨਾਲ ਕਿਸੇ ਨੂੰ ਮਿਲਣ ਤੋਂ ਮੈਨੂੰ ਸਦਾ ਹੀ ਝਿਜਕ ਰਹੀ ਹੈ, ਪਰ ਕਦੀ ਕਦੀ ਮੈਂ ਇਸ ਝਿਜਕ ਨੂੰ 'ਓਵਰ ਐਕਟਿੰਗ' ਦੀ ਮਦਦ ਨਾਲ ਪਾਰ ਕਰ ਜਾਂਦਾ ਹਾਂ। ਮੇਰੇ ਲਾਗਲੀ ਮੇਜ਼ 'ਤੇ ਜਦੋਂ ਬਲਦੇਵ ਧਾਲੀਵਾਲ, ਬਲਰਾਜ ਚੀਮਾ ਅਤੇ ਤਾਰਾ ਸਿੰਘ ਹੇਅਰ ਦੀ ਤਸਵੀਰ ਖਿੱਚਣ ਲਗਾ ਤਾਂ ਮੈਂ ਵੀ ਕੁਰਸੀ ਖਿੱਚ ਕੇ ਦੋਹਾਂ ਵਿਚਕਾਰ ਕਰ ਲਈ। ਕੁਰਸੀ ਥੋੜ੍ਹਾ ਕੁ ਹੇਅਰ ਵਾਲੇ ਪਾਸੇ ਹੋਣ ਕਰਕੇ ਚੀਮਾ ਕਹਿੰਦਾ, "ਇਹ ਵੱਡਾ ਪੱਤਰਕਾਰ ਐ...ਤਾਂ ਇਹਦੇ ਵਲ ਹੋਕੇ ਫੋਟੋ ਖਿਚਵਾਉਂਦੇ...ਮੇਰੇ ਨਾਲ ਹੋ ਕੇ ਫੋਟੋ ਖਿਚਵਾ।"

ਉਸ ਨੇ ਮੈਨੂੰ ਬਾਹੋਂ ਫੜ ਕੇ ਆਪਣੇ ਵਲ ਖਿਚਿਆ। ਮੈਂ ਆਖਿਆ, "ਹੇਅਰ ਸਾਹਿਬ ਤਾਂ ਮੈਨੂੰ ਜਾਣਦੇ ਹੀ ਨਹੀਂ। ਮੈਂ ਤਾਂ ਤੁਹਾਡੇ ਨਾਲ ਈ ਫੋਟੋ ਖਿਚਵਾਉਣ ਆਇਆਂ...।"

ਮੈਂ ਇਸ ਤੋਂ ਪਹਿਲਾਂ ਤਾਰਾ ਸਿੰਘ ਹੇਅਰ ਨੂੰ ਨਹੀਂ ਸਾਂ ਮਿਲਿਆਂ। ਮੇਰੀ ਗੱਲ ਸੁਣ ਕੇ ਹੇਅਰ ਕਹਿੰਦਾ, "ਕਿਉਂ ਸ਼ਰਮਿੰਦਾ ਕਰਦੇ ਓ।"

ਬਲਰਾਜ ਚੀਮਾ ਨੇ ਅਜੇ ਵੀ ਮੇਰੀ ਬਾਂਹ ਖਿੱਚੀ ਹੋਈ ਸੀ। ਮੈਂ ਉਹਦੀ ਮੁਹੱਬਤ ਵੇਖ ਕੇ ਉਹਦੇ ਗੋਡੇ ਘੁਟ ਲਏ। ਉਹ ਖੁਸ਼ ਹੋ ਗਿਆ—

"ਵਰਿਆਮ! ਜਿੰਨੀ ਤੇਰੇ ਵਿਚ ਮੇਰੀ ਸ਼ਰਧਾ ਹੈ ਉਹ ਤੇਰੇ ਵਲੋਂ ਮੇਰੇ ਗੋਡੇ ਘੁਟਣ ਨਾਲ ਖਤਮ ਨਹੀਂ ਹੋ ਜਾਣੀ... ਮੈਂ ਤੈਨੂੰ ਬਹੁਤ ਪਿਆਰ ਕਰਦਾਂ।"

ਉਹਦੀ ਗੱਲ ਸੁਣਕੇ ਮੈਂ ਝੁਣਿਆਂ ਗਿਆ। ਮੈਂ ਕੀ ਸਾਂ! ਚੰਦ ਕੁ ਕਹਾਣੀਆਂ ਲਿਖਣ ਵਾਲਾ ਸਾਧਾਰਨ ਜਿਹਾ ਲੇਖਕ। ਉਹ ਮੈਨੂੰ ਕਿੰਨੀ ਕਦਰ ਨਾਲ ਵੇਖ ਰਿਹਾ ਸੀ। ਮੈਨੂੰ ਲਗਾ, ਤੁਸੀਂ ਕੁਝ ਵੀ ਚੰਗਾ ਕਰੋ, ਲੋਕ ਤੁਹਾਡਾ ਹੱਕ

ਨਹੀਂ ਰੱਖਦੇ । ਦੁਗਣੀ ਚੌਗੁਣੀ ਪ੍ਰਸ਼ੰਸਾ ਪਰਤਵੇਂ ਰੂਪ ਵਿਚ ਮੋੜਦੇ ਹਨ । ਇਹ ਮੇਰੀ ਨਹੀਂ ਮੇਰੀਆਂ ਕਹਾਣੀਆਂ ਦੀ ਕਦਰਦਾਨੀ ਸੀ । ਮੈਨੂੰ ਉਹਨਾਂ ਰੋਂਦੂ ਲੇਖਕਾਂ 'ਤੇ ਤਰਸ ਵੀ ਆਇਆ ਜਿਹੜੇ ਸਦਾ ਇਸ ਗੱਲੋਂ ਹਉਕੇ ਲੈਂਦੇ ਰਹਿੰਦੇ ਹਨ ਕਿ ਉਹਨਾਂ ਨੂੰ ਕੋਈ ਪੁਛਦਾ ਨਹੀਂ ।

ਉਥੋਂ ਉਠਿਆ ਤਾਂ ਅੱਗੇ ਉਰਮਿਲਾ ਖੜੋਤੀ ਸੀ । ਉਹ ਸਦਾ ਵਾਂਗ ਬੜੇ ਤੇਜ਼ ਨਾਲ ਮਿਲੀ । ਮੈਂ ਜਗਜੀਤ ਸਿੰਘ ਆਨੰਦ ਬਾਰੇ ਪੁਛਿਆ ਤਾਂ ਕਹਿਣ ਲੱਗੀ, "ਔਹ ਵੇਖੋ ! ਲੱਗੇ ਹੋਏ ਨੇ ਸਿਆਸਤ ਘੋਟਣ ..ਏਥੇ ਵੀ ਲਾਲੂ ਯਾਦਵ ਦਾ ਖਹਿੜਾ ਨਹੀਂ ਛੱਡਦੇ ।"

ਝੂਮਦੇ ਹੋਏ ਪ੍ਰੀਤਮ ਸਿੱਧੂ ਨੇ ਕਲਾਵੇ ਵਿਚ ਲੈਂਦਿਆਂ ਸੱਦਾ ਦਿਤਾ, "ਵਾਪਸੀ ਤੇ ਆਉਂਦਾ ਹੋਇਆ ਇੰਗਲੈਂਡ ਮੇਰੇ ਕੋਲ ਜ਼ਰੂਰ ਆਵੀਂ । ਮੈਂ ਉਥੇ ਆਪ ਤੈਨੂੰ ਲੇਖਕਾਂ ਨਾਲ ਮਿਲਾਊਂ...ਮੇਰੀ ਜ਼ਿੰਮੇਵਾਰੀ ਰਹੀ ।" ਉਸਨੇ ਅਸਮਾਨ ਵਲ ਹੱਥ ਸਿੱਧਾ ਕੀਤਾ ।

ਪ੍ਰੋ. ਹਰਦਿਲਜੀਤ ਕਿਸੇ ਨੂੰ ਆਪਣੀ ਪਛਾਣ ਆਪਣੇ ਹੀ ਅੰਦਾਜ਼ ਵਿਚ ਦੇ ਰਿਹਾ ਸੀ—"ਬਰੇਸ਼ਰ ਦਾਣੇ ਕੱਢਦੇ ਨੇ ਤੇ ਪ੍ਰੋਫ਼ੈਸਰ ਨਿਆਣੇ ।"

ਅੱਗੇ ਕੈਨੇਡਾ ਤੋਂ ਆਇਆ ਨਦੀਮ ਪਰਮਾਰ ਸੀ । ਇਕ ਤੋਂ ਬਾਦ ਇਕ ਦੋਸਤ ਮਿਲ ਰਹੇ ਸਨ :

"ਯਾਰਾਂ ਨੂੰ ਯਾਰ ਮਿਲਦੇ
ਜਿਉਂ ਸੁੱਕੀਆਂ ਵੱਲਾਂ ਨੂੰ ਪਾਣੀ"

ਪਰ ਸਾਨੂੰ ਲੱਭਦੀ ਨਾ ਠੰਢੀ ਮਿੱਠੀ ਛਾਂ ਸਾਧੂ ਸਿੰਘ ਵਾਲੀ ! ਕਾਨਫ਼ਰੰਸ ਦਾ ਡੈਲੀਗੇਟ ਹੋ ਕੇ ਵੀ ਉਹ ਨਹੀਂ ਸੀ ਆਇਆ । ਮੈਨੂੰ ਮਿੰਦਰ ਦੇ ਮਖੌਲ ਵਿਚ ਵੀ ਸੱਚਾਈ ਨਜ਼ਰ ਆਉਂਦੀ ਸੀ । ਬਹੁਤ ਸਾਰੇ ਪਰਵਾਸੀ ਲੇਖਕਾਂ ਨਾਲ ਭਾਰਤ ਤੋਂ ਆਏ ਡੈਲੀਗੇਟਾਂ ਦੀ ਘਟ ਜਾਂ ਵਧ ਦੋਸਤੀ ਤਾਂ ਸੀ ਹੀ । ਉਹਨਾਂ ਨੇ ਵਧੇਰੇ 'ਯਥਾਰਥਵਾਦੀ' ਹੁੰਦਿਆਂ ਸੋਚਿਆ ਹੋਵੇਗਾ ਕਿ ਲੇਖਕਾਂ ਦੇ 'ਵੱਗ' ਵਿਚੋਂ ਉਹਨਾਂ ਦੀ ਪ੍ਰਾਹੁਣਾਚਾਰੀ ਮਾਨਣ ਲਈ ਪੁਛ ਚੁਕੀ ਫਿਰਦੇ ਕਿਹੜੇ ਕਿਹੜੇ ਮਿੱਤਰ ਨੂੰ ਉਹ ਨਾਲ ਲੈ ਕੇ ਜਾਣ ਦੀ ਸੁਲ੍ਹਾ ਮਾਰਨਗੇ ? ਇਸ ਲਈ ਉਹਨਾਂ ਕਾਨਫ਼ਰੰਸ 'ਤੇ ਆਉਣਾ ਮੁਨਾਸਿਬ ਹੀ ਨਾ ਸਮਝਿਆ । ਉਂਝ ਵੀ ਸ਼ਾਇਦ ਉਹਨਾਂ ਦੀ 'ਤੀਜੀ ਅੱਖ' ਇਸ ਤਰ੍ਹਾਂ ਦੀਆਂ ਕਾਨਫ਼ਰੰਸਾਂ ਦੀ 'ਸਾਰਥਿਕਤਾ' ਦੇ ਅੰਤਰ-ਝਾਤ ਪਾਉਣ ਦੇ ਸਮਰਥ ਹੋ ਚੁਕੀ ਸੀ ।

ਦਰਸ਼ਨ ਸਿੰਘ ਧਾਲੀਵਾਲ ਦੇ ਘਰ ਅੰਦਰੋਂ ਉਠ ਕੇ ਰੋਟੀ ਖਾਣ ਲਈ ਬਾਹਰ ਆਏ ਕੁਝ ਸਿਆਸੀ ਨੇਤਾ ਸਾਡੇ ਨਾਲ ਦੀ ਮੇਜ਼ ਉਪਰ ਆ ਬੈਠੇ ਸਨ । 'ਲੁਕਵਾਂ ਕੰਮ' ਉਹ ਸ਼ਾਇਦ 'ਲੁਕਵੀਂ ਥਾਂ' ਕਰ ਆਏ ਸਨ । ਬਲਵੰਤ ਸਿੰਘ ਰਾਮੂਵਾਲੀਆ ਆਪਣੇ ਵਿਸ਼ੇਸ਼ ਅੰਦਾਜ਼ ਵਿਚ ਆਪਣੀ ਪ੍ਰਾਪਤੀ ਦੱਸ ਰਿਹਾ ਸੀ—

"ਇਹ ਭਾਰਤ ਸਰਕਾਰ ਲੋਹੇ ਦੇ ਥਣਾਂ ਵਾਲੀ ਮੱਝ ਹੈ . ਮੈਂ ਪੰਜਾਬ ਲਈ ਇਹ ਮੱਝ ਚੋ ਕੇ ਵਿਖਾਈ ਹੈ ।" ਉਹ ਦੋਵੇਂ ਹੱਥਾਂ ਦੀਆਂ ਮੁੱਠੀਆਂ ਮੀਚ ਕੇ 'ਦੁੱਧ ਚੋ ਕੇ' ਵਿਖਾਉਂਦਾ ਹੋਇਆ ਚਹਿਕ ਰਿਹਾ ਸੀ ।

ਪਰ੍ਹਾਂ ਇਕ ਹੋਰ ਮੇਜ਼ ਉਪਰ ਜਗਜੀਤ ਸਿੰਘ ਆਨੰਦ ਲਾਲੂ ਯਾਦਵ ਦੇ ਅਸਤੀਫ਼ੇ ਨੂੰ ਲੈ ਕੇ ਚਰਚਾ ਛੇੜੀ ਬੈਠਾ ਸੀ । ਪਸ਼ੂਆਂ ਦੇ ਚਾਰੇ ਵਿਚ ਘੁਟਾਲਾ ਕਰਨ ਵਾਲੇ ਲਾਲੂ ਬਾਰੇ ਕਿਸੇ ਨੇ ਟਿੱਪਣੀ ਕੀਤੀ, "ਲਾਲੂ ਆਖਦਾ ਹੈ—ਪਤਾ ਨਹੀਂ ਇਹ ਰਾਜਨੀਤੀਵਾਨ ਮੇਰੇ ਤੇ ਕਿਉਂ ਖ਼ਫ਼ਾ ਹੋਈ ਜਾ ਰਹੇ ਨੇ ਤੇ ਦਿਨ ਰਾਤ ਸ਼ੋਰ ਮਚਾ ਰਹੇ ਨੇ । ਜਿਨ੍ਹਾਂ ਦਾ ਮੈਂ ਚਾਰਾ ਖਾਧਾ ਏ ਉਹ ਤਾਂ ਚੁਪਚਾਪ ਨੇ . ਉਹ ਤਾਂ ਕੁਝ ਬੋਲਦੇ ਨ੍ਹੀਂ ।"

## ਮੁਲਕ ਦੇ ਸਫ਼ੀਰ

ਯਾਰਾਂ ਦਾ ਇਹ ਆਪਸੀ ਸ਼ੁਗਲ ਚੱਲ ਰਿਹਾ ਸੀ ਕਿ ਐਧਰ ਇਕ ਹੋਰ 'ਸ਼ੁਗਲ' ਹੋ ਗਿਆ । ਇਕ ਪੀ.ਐਚ.ਡੀ. ਪ੍ਰੋਫ਼ੈਸਰ ਜ਼ਿਆਦਾ ਸ਼ਰਾਬ ਪੀਣ ਕਰਕੇ 'ਧੜੰਮ' ਜ਼ਮੀਨ 'ਤੇ ਡਿਗ ਪਿਆ ਅਤੇ ਡਿਗਦਿਆਂ ਹੋਇਆਂ ਕੁਝ ਕੁਰਸੀਆਂ ਵੀ ਆਪਣੀਆਂ ਸਾਥਣਾਂ ਬਣਾ ਲਈਆਂ ।

"ਵਾਅਹ ! ..ਵਿਖਾ'ਤੇ ਰੰਗ ਆਪਣੇ......ਆਪਣੀ ਔਕਾਤ ਦੇ !" ਸੁਹਾਗੇ ਵਾਂਗ ਲੇਟੇ ਸੂਕਦੇ ਸ਼ਰਾਬੀ ਨੂੰ ਵੇਖਕੇ ਕਿਸੇ ਨੇ ਆਖਿਆ ।

"ਇਹਦਾ ਵਿਚਾਰੇ ਦਾ ਕਸੂਰ ਨਹੀਂ...ਇਹਦੇ ਢਿੱਡ ਦਾ ਭਾਰ ਜ਼ਿਆਦੇ ਤੇ ਲੱਤਾਂ ਕਮਜ਼ੋਰ ਨੇ...ਉੱਚਾ ਨੀਵਾਂ ਥਾਂ ਹੋਣ ਕਰਕੇ ਉਹ ਭਾਰ ਸਾਂਭ ਨਹੀਂ ਸਕੀਆਂ ਤੇ ਵਿਚਾਰਾ ਡਿਗ ਪਿਐ ।" ਉਸ ਦੇ ਡਿਗਣ ਨਾਲ ਆਪਣੀ ਸਭ ਦੀ ਹੋਈ ਨਮੋਸ਼ੀ ਨੂੰ ਮੈਂ ਹਾਸੇ ਨਾਲ ਧੋਣਾ ਚਾਹਿਆ ।

ਕਿਸੇ ਹੋਰ ਨੇ ਦੁਖੀ ਮਨ ਨਾਲ ਕਿਹਾ, "ਨਹੀਂ ਜੀ, ਲੱਤਾਂ ਨਹੀਂ...ਅਸਲ ਵਿਚ ਸਾਡੀ ਨੀਅਤ ਕਮਜ਼ੋਰ ਐ ।"

ਸਿਆਣੇ ਆਖਦੇ ਹਨ ਕਿ ਹਰੇਕ ਉਹ ਵਿਅਕਤੀ ਜੋ

ਕਿਸੇ ਦੂਸਰੇ ਦੇਸ਼ ਵਿਚ ਜਾਂਦਾ ਹੈ ਉਹ ਆਪਣੇ ਦੇਸ਼ ਦਾ ਸਫ਼ੀਰ ਹੁੰਦਾ ਹੈ ਤੇ ਇਸ ਲਿਹਾਜ ਨਾਲ ਉਹ ਆਪਣੇ ਪੂਰੇ ਦੇਸ਼ ਦੀ ਪ੍ਰਤੀਨਿਧਤਾ ਕਰ ਰਿਹਾ ਹੁੰਦਾ ਹੈ। ਵਿਦੇਸ਼ੀ ਲੋਕਾਂ ਨੇ ਉਸ ਇਕੱਲੇ ਦੇ ਵਿਹਾਰ ਵਿਚੋਂ ਉਸ ਦਾ ਸਮੁੱਚਾ ਦੇਸ਼ ਵੇਖਣਾ ਹੁੰਦਾ ਹੈ। ਏਥੇ ਇਹ ਤਾਂ ਸ਼ੁਕਰ ਸੀ! ਧਰਤੀ ਨਿਰਸੰਦੇਹ ਵਿਦੇਸ਼ੀ ਸੀ, ਪਰ ਬੰਦੇ ਤਾਂ ਆਪਣੇ ਹੀ ਸਨ।

ਬਹੁਤੇ ਲੋਕ ਉਥੇ ਪਹਿਲੀ ਵਾਰ ਗਏ ਹੋਣ ਕਰਕੇ ਉਥੋਂ ਦੇ ਨੇਮ-ਬੰਧੇਜ ਤੇ ਜੀਵਨ-ਸ਼ੈਲੀ ਦੇ ਜਾਣੂ ਨਹੀਂ ਸਨ, ਪਰ ਹੌਲੀ ਹੌਲੀ ਉਹ ਉਥੋਂ ਦੀ ਜੀਵਨ ਜਾਚ ਅਨੁਸਾਰ ਵਿਚਰਨ ਦੀ ਕੋਸ਼ਿਸ਼ ਵਿਚ ਸਨ, ਪਰ ਕੁਝ ਮਨਮੱਤੇ ਜਿਊੜੇ ਆਪਣੀ ਬੇਪਰਵਾਹੀ ਵਿਚ ਮਸਤ ਸਨ। ਰਾਤ ਨੂੰ ਜਦੋਂ ਅਸੀਂ ਕਮਰਿਆਂ ਨੂੰ ਜਾ ਰਹੇ ਸਾਂ ਤਾਂ ਸ਼ਰਾਬ ਪੀਣ ਵਾਲਿਆਂ ਦੀ 'ਮਿਹਰ' ਸਦਕਾ 'ਲਿਫਟ' ਵਿਚ ਤੇ ਕਾਰੀਡੋਰ ਵਿਚ ਭੁੱਜੀਆ ਖਿਲਰਿਆ ਹੋਇਆ ਸੀ ਤੇ ਸਾਡੀ ਸਿਆਣਪ ਦੀ ਸੂਹ ਦੇ ਰਿਹਾ ਸੀ।

ਅਗਲੀ ਸਵੇਰੇ ਹੋਟਲ ਦੀ 'ਲਾਬੀ' ਵਿਚ ਸਾਰੇ ਮਹਿਮਾਨ ਬ੍ਰੇਕਫਾਸਟ ਲਈ ਇਕੱਠੇ ਹੋਏ। ਹਰ ਇਕ ਨੂੰ ਅੱਗੇ ਹੋ ਕੇ ਸਮਾਨ 'ਚੁੱਕਣ' ਦੀ ਕਾਹਲ ਸੀ ਜਿਵੇਂ ਪਛੜ ਗਏ ਤਾਂ ਭੁਖੇ ਰਹਿ ਜਾਣਗੇ। ਡੈਲੀਗੇਟਾਂ ਤੋਂ ਬਿਨਾਂ ਹੋਟਲ ਦੇ ਹੋਰ ਗਾਹਕ ਸਾਡੇ ਲੋਕਾਂ ਦੀ ਬੇਸਬਰੀ ਤੇ ਬੇਨਿਯਮੀ ਨੂੰ ਵੇਖਕੇ ਹੈਰਾਨ ਪਰੇਸ਼ਾਨ ਹੋ ਰਹੇ ਸਨ। ਉਹਨਾਂ 'ਚੋਂ ਕੁਝ ਇਕ ਨੇ ਤਾਂ ਆਪਣੇ ਆਪ ਨੂੰ ਇਸ 'ਸਲੀਕੇ' ਦਾ ਹਾਣੀ ਨਾ ਸਮਝਦਿਆਂ ਬ੍ਰੇਕਫਾਸਟ ਨਾ ਕਰਨਾ ਹੀ ਵਾਜਬ ਸਮਝਿਆ। ਹੋਟਲ ਦੀ ਅਮਰੀਕਨ ਰੀਸੈਪਸ਼ਨਿਸਟ ਹੈਰਾਨ ਹੋ ਕੇ ਇਸ 'ਪਸ਼ੂ-ਬਿਰਤੀ' ਦਾ ਅਧਿਅਨ ਕਰ ਰਹੀ ਸੀ, "ਕਿੰਨੇ ਸਭਿਆ ਵਤੀਰੇ ਵਾਲੇ ਲੋਕ ਹਨ। ਮੈਂ ਤਾਂ ਇਹੋ ਜਿਹੇ ਸਲੀਕੇਮੰਦ ਬੰਦਿਆਂ ਨੂੰ ਵੇਖਕੇ ਧੰਨ! ਧੰਨ!! ਹੋ ਗਈ ਆਂ।"

ਆਪੋ ਆਪਣਾ ਸਮਾਨ ਚੁੱਕੀ ਮੇਜ਼ਾਂ 'ਤੇ ਡਟਕੇ ਬੈਠੇ ਬਹੁਤੇ ਡੈਲੀਗੇਟਾਂ ਨੇ ਖਾ ਪੀ ਕੇ ਆਪਣੀ ਜੂਠ ਮੇਜ਼ਾਂ ਤੋਂ ਚੁਕਣੀ ਮੁਨਾਸਬ ਨਾ ਸਮਝੀ। ਉਹ ਹੱਥ ਝਾੜ ਕੇ, ਮੁੱਛਾਂ ਪੂੰਝਕੇ ਤੁਰ ਗਏ। ਪਿਛੋਂ ਉਰਮਿਲਾ ਆਨੰਦ ਤੇ ਇਕ ਹੋਰ ਅਣਪਛਾਤੀ ਡੈਲੀਗੇਟ, ਜੋ ਪਹਿਲਾਂ ਵੀ ਅਮਰੀਕਾ ਆ ਚੁਕੀ ਸੀ, ਮੇਜ਼ਾਂ ਤੋਂ ਜੂਠ ਚੁਕ ਕੇ ਕੂੜੇ ਦੇ ਢੋਲ ਵਿਚ ਸੁਟ ਰਹੀਆਂ ਸਨ। ਉਹ ਕਹਿ ਰਹੀ ਸੀ, "ਉਫ਼ ਹੋ!...ਕਿੰਨਾ ਤੇ ਕਿਵੇਂ ਗੰਦ ਛੱਡ ਗਏ ਨੇ...ਇਹਨਾਂ ਮੁਲਕਾਂ 'ਚ ਤਾਂ ਬਹੁਤੀ ਸੈਲਫ਼ ਸਰਵਿਸ ਹੀ ਏ।...ਜਿਵੇਂ ਆਪਾਂ ਸਵੇਰੇ ਸਵੇਰੇ ਚਾਹ ਕੌਫੀ ਆਪ ਹੀ ਤਿਆਰ ਕਰਕੇ ਆਪਣਾ ਨਾਸ਼ਤਾ ਮੇਜ਼ 'ਤੇ ਲਿਆਏ ਹਾਂ...ਇੰਜ ਹੀ ਮੇਜ਼ਾਂ ਨੂੰ ਸਾਫ ਕਰਨਾ ਸਾਡੀ ਜ਼ਿੰਮੇਵਾਰੀ ਹੈ। ਪਰ ਸਾਡੇ ਭਰਾ ਸਮਝਦੇ ਹੀ ਨਹੀਂ।"

ਮਿਲਵਾਕੀ ਪਹੁੰਚਦਿਆਂ ਹੀ ਡੈਲੀਗੇਟ ਹੋਟਲ ਦੀ ਲਾਬੀ ਵਿਚ ਲੱਗੇ ਫੋਨਾਂ ਨੂੰ ਚੰਬੜ ਗਏ। ਕੁਝ ਇਕ ਨੇ ਸਿੱਕੇ ਪਾ ਕੇ ਟੈਲੀਫੋਨ ਕਰਨ ਦੀ ਜਾਚ ਸਿਖ ਲਈ ਸੀ। ਕੁਝ ਹੋਰ ਆਪਣੇ ਜਾਣੂ-ਸਿਆਣੂ ਲੋਕਾਂ ਨੂੰ 'ਕੁਲੈਕਟ ਕਾਲ' ਕਰ ਰਹੇ ਸਨ, ਜਿਸ ਦਾ ਮਤਲਬ ਸੀ ਕਿ ਜੇ ਅਗਲਾ ਇਸ ਕਾਲ ਨੂੰ ਸੁਣਨਾ ਸਵੀਕਾਰ ਕਰ ਲਵੇ ਤਾਂ ਇਸ ਕਾਲ ਦਾ ਖਰਚਾ ਵੀ ਅਗਲੇ ਬੰਦੇ ਨੂੰ ਹੀ ਪੈਂਦਾ ਸੀ। ਮੇਰੇ ਮਿਲਵਾਕੀ ਰਹਿੰਦੇ ਇਕ ਸਨੇਹੀ ਨੇ ਫੋਨ ਕਰਨ ਲਈ ਕਿੰਨੇ ਸਾਰੇ ਕਾਰਡ ਮੈਨੂੰ ਦਿਤੇ ਸਨ ਅਤੇ ਇਸ ਪੱਖੋਂ ਮੈਂ ਸਭ ਨਾਲੋਂ ਅਮੀਰ ਹੋ ਗਿਆ ਸਾਂ। ਸੱਚਿਆ ਘੱਟੋ ਘੱਟ ਆਪਣੇ ਘਰ ਤਾਂ ਫੋਨ ਕਰਕੇ ਆਪਣੀ ਪਹੁੰਚ ਬਾਰੇ ਦੱਸ ਦਿਆਂ, ਪਰ ਮੈਨੂੰ ਅਜੇ ਕਾਰਡ ਦੀ ਵਰਤੋਂ ਕਰਨ ਦਾ ਢੰਗ ਨਹੀਂ ਸੀ ਆਉਂਦਾ।

ਬਲਦੇਵ ਧਾਲੀਵਾਲ ਕਹਿੰਦੇ, "ਛੱਡੋ ਜੀ, ਕਾਰਡ ਵਰਤਣ ਦੀ ਕੀ ਲੋੜ ਹੈ। ਹੋਰ ਕਿਧਰੇ ਕੰਮ ਆਉਣਗੇ। ਤੁਹਾਡੇ ਆਪਣੇ ਕਮਰੇ 'ਚ ਟੈਲੀਫੋਨ ਹੈਗਾ। ਸਿੱਧਾ ਇੰਡੀਆ ਨੂੰ ਨੰਬਰ ਘੁਮਾਓ।"

"ਨਹੀਂ ਯਾਰ! ਬੁਰਾ ਲੱਗੇਗਾ...ਜੇ ਖਰਚਾ ਪ੍ਰਬੰਧਕਾਂ ਨੂੰ ਪਿਆ ਤਾਂ ਸ਼ਿਸ਼ਟਤਾ ਦੇ ਉਲਟ ਗੱਲ ਹੋਊ...ਤੇ ਜੇ ਅਗਲਿਆਂ ਕਮਰੇ ਵਾਲਿਆਂ ਨੂੰ ਹੀ ਪਾ ਦਿਤਾ ਤਦ ਵੀ ਫਾਲਤੂ ਦਾ ਖਰਚਾ।"

"ਤੁਸੀਂ ਛੱਡੋ ਜੀ...ਏਥੇ ਹਰੇਕ ਕਮਰੇ ਵਿਚੋਂ ਇੰਡੀਆ ਨੂੰ ਟੈਲੀਫੋਨ ਖੜਕ ਰਹੇ ਨੇ। ਜੋ ਸਭਨਾਂ ਨਾਲ ਹੋਊ... ਵੇਖੀ ਜਾਊ...ਮੈਂ ਤਾਂ ਆਪ ਆਪਣੇ ਕਮਰੇ 'ਚੋਂ ਪਟਿਆਲੇ ਕਰਕੇ ਆਇਆਂ, ਹੁਣੇ ਈ।"

ਮੇਰੀ ਅਰਧ-ਰਜ਼ਾਮੰਦੀ ਨੂੰ ਪਛਾਣਕੇ ਬਾਸੀ ਨੇ ਮੈਨੂੰ ਨੰਬਰ ਦੱਸਣ ਲਈ ਕਿਹਾ। ਬਲਦੇਵ ਨੇ ਕੋਡ ਮਿਲਾ ਕੇ ਤੁਰਤ ਜਲੰਧਰ ਮੇਰੇ ਘਰ ਮੇਰੀ ਗੱਲ ਕਰਵਾ ਦਿਤੀ।

ਜਦੋਂ ਪ੍ਰਬੰਧਕਾਂ ਤੇ ਹੋਟਲ ਵਾਲਿਆਂ ਨੂੰ ਇੰਡੀਆ ਨੂੰ ਧੜਾਧੜ ਹੁੰਦੀਆਂ ਅਜਿਹੀਆਂ ਬੇਸ਼ੁਮਾਰ ਕਾਲਾਂ ਦਾ ਪਤਾ ਲਗਾ ਤਾਂ ਉਹਨਾਂ ਨੇ ਟੈਲੀਫੋਨ ਤੋਂ ਬਾਹਰ ਫੋਨ ਕਰਨ ਦੀ ਸੁਵਿਧਾ ਹੀ ਖਤਮ ਕਰ ਦਿਤੀ। ਫੋਨ ਕੇਵਲ ਇਕ ਕਮਰੇ

ਤੋਂ ਦੂਜੇ ਕਮਰੇ ਤਕ ਸੂਚਨਾ ਦੇਣ ਦਾ ਵਸੀਲਾ ਹੀ ਰਹਿ ਗਿਆ। ਹੁਣ ਮੈਨੂੰ ਇੰਡੀਆ ਫੋਨ ਕਰਨ ਦੀ ਸ਼ਰਮ ਆਈ।

ਪਰ ਸਿਖਰਲਾ 'ਚਮਤਕਾਰ' ਤਾਂ ਉਸ ਦਿਨ ਹੋਇਆ ਜਦੋਂ ਇਕ ਦਿਨ ਕਾਨਫਰੰਸ 'ਤੇ ਆਏ ਡੈਲੀਗੇਟਾਂ ਨੂੰ 'ਸ਼ਿਕਾਗੋ' ਸ਼ਹਿਰ ਘੁੰਮਾਉਣ/ਦਿਖਾਉਣ ਲਿਜਾਇਆ ਗਿਆ। ਦੁਨੀਆਂ ਦੀਆਂ ਸਭ ਤੋਂ ਉੱਚੀਆਂ ਕਹੀਆਂ ਜਾਣ ਵਾਲੀਆਂ ਇਮਾਰਤਾਂ ਵਿਚੋਂ 'ਸੀਅਰਜ਼' ਨਾਂ ਦੀ ਇਮਾਰਤ ਦੇਖਣ ਪਿਛੋਂ ਜਦੋਂ ਸ਼ਹਿਰ ਦੇ ਇੰਡੀਅਨ ਬਜ਼ਾਰ ਵਿਚਲੇ 'ਮੋਤੀ ਮਹਿਲ ਹੋਟਲ ਵਿਚੋਂ ਖਾਣਾ ਖੁਆਇਆ ਗਿਆ ਤਾਂ ਇਥੇ ਇਕ ਡੈਲੀਗੇਟ ਨੇ ਜੂਸ ਦੀਆਂ ਕੁਝ ਬੋਤਲਾਂ ਚੋਰੀ ਚੋਰੀ ਆਪਣੇ ਬੈਗ ਵਿਚ ਪਾ ਲਈਆਂ। ਹੋਟਲ ਦੇ ਮਾਲਕ ਨੇ ਉਸ ਨੂੰ ਰੰਗੇ ਹੱਥੀਂ ਫੜ ਲਿਆ। ਬਾਕੀ ਵਿਚਾਰਿਆਂ ਲਈ ਜੇ ਇਹ ਆਖੀਏ ਕਿ ਉਹਦੀ ਕਰਤੂਤ ਵੇਖਕੇ ਉਹ ਸਭ ਸ਼ਰਮ ਨਾਲ ਪਾਣੀ-ਪਾਣੀ ਹੋ ਗਏ, ਤਾਂ ਵੀ ਉਹਨਾਂ ਦੀ ਮਾਨਸਿਕਤਾ ਦੀ ਸਹੀ ਤਰਜਮਾਨੀ ਨਹੀਂ ਹੋ ਸਕਦੀ।

## ਕਾਨਫਰੰਸ ਵਿਚ ਤੁਰਦੇ-ਤੁਰਦੇ—ਤਰਦੇ-ਤਰਦੇ

ਵਿਸਕਾਨਸਨ ਯੂਨੀਵਰਸਿਟੀ ਦੀ ਗੋਲਡਾ ਮੇਅਰ ਲਾਇਬਰੇਰੀ ਦੀ ਚੌਥੀ ਮੰਜ਼ਿਲ ਦੇ ਖੁਲ੍ਹੇ ਹਾਲ ਵਿਚ ਉਦਘਾਟਨੀ ਸੈਸ਼ਨ ਸ਼ੁਰੂ ਹੋਣ ਵਾਲਾ ਸੀ। 'ਸੰਗਤਾਂ' ਕੁਰਸੀਆਂ 'ਤੇ ਸਜ ਰਹੀਆਂ ਸਨ। ਅਸੀਂ ਸਰੋਤਿਆਂ ਦੇ ਸਮੂਹ ਤੋਂ ਥੋੜ੍ਹਾ ਹਟਵਾਂ ਪਿਛਲੀ ਕੰਧ ਨਾਲ ਕੁਰਸੀਆਂ ਜੋੜੀ ਬੈਠੇ ਹੋਏ ਸਾਂ। ਅਮਰੀਕਾ ਵਿਚ ਵੱਸਦਾ ਪੰਜਾਬੀ ਲੇਖਕ ਹਰਜਾਪ ਸਿੰਘ ਔਜਲਾ ਆਪਣੇ ਬਾਰੇ ਜਾਣਕਾਰੀ ਦੇ ਰਿਹਾ ਸੀ।

"ਮੇਰੇ ਦਿਮਾਗ ਦੇ ਵੀ ਤਿੰਨ ਖਾਨੇ ਨੇ। ਪਹਿਲੇ ਵਿਚ ਤਾਂ ਮੈਂ ਇੰਜੀਨੀਅਰ ਹਾਂ ਤੇ ਮੇਰਾ ਦਿਮਾਗ ਸਭ ਤੋਂ ਵੱਧ ਇਸ ਪਾਸੇ ਚੱਲਦਾ ਹੈ। ਦੂਜੇ 'ਚੋਂ ਮੈਂ ਹਲਕੇ-ਫੁਲਕੇ ਲੇਖ ਲਿਖਦਾ ਹਾਂ। ਤੀਜਾ ਮੇਰਾ ਸ਼ੌਂਕ ਹੈ ਕਵਿਤਾ ਦਾ...।"

ਮੈਂ ਹੱਸ ਕੇ ਆਖਿਆ, "ਕਵਿਤਾ ਵੀ ਤਦੇ ਤੀਜੇ ਦਰਜੇ ਦੀ ਲਿਖਦੇ ਓ...।"

ਉਸਨੇ ਗੁੱਸਾ ਨਹੀਂ ਕੀਤਾ ਸਗੋਂ ਖੁਲ੍ਹੇ ਦਿਲ ਨਾਲ ਹੱਸਿਆ।

ਮਦਨ-ਬਾਲਾ ਸਿੱਧੂ ਦੇ ਗਾਏ ਫ਼ੀਰੋਜ਼ਦੀਨ ਸ਼ਰਫ਼ ਦੇ ਗੀਤ ਨਾਲ ਹਾਲ ਗੂੰਜਿਆ।

"ਸੋਹਣਾ ਦੇਸਾਂ ਵਿਚੋਂ ਦੇਸ ਪੰਜਾਬ ਨੀ ਸਈਓ,
ਜਿਵੇਂ ਫੁੱਲਾਂ ਵਿਚੋਂ ਫੁੱਲ ਗੁਲਾਬ ਨੀ ਸਈਓ।

ਪਤਾ ਨਹੀਂ ਏਥੇ ਆ ਕੇ ਪੰਜਾਬ ਬਾਰੇ ਗਾਏ ਇਸ ਗੀਤ ਨਾਲ ਹਿਰਦਾ ਕਿਉਂ ਛਲਕ ਪਿਆ। ਇਕ ਝੁਣਝੁਣੀ ਸਾਰੇ ਜਿਸਮ ਵਿਚ ਫਿਰ ਗਈ।

ਪੰਜਾਬ ਤੋਂ ਆਏ ਅਕਾਲੀ ਲੀਡਰਾਂ ਤੇ ਉਹਨਾਂ ਦੇ ਪਿੱਛਲਗਾਂ ਸਮੇਤ ਜਿਥੇ ਨੀਲੀਆਂ ਪੱਗਾਂ ਉਭਰਵੇਂ ਰੂਪ ਵਿਚ ਦਿਸ ਰਹੀਆਂ ਸਨ ਉਥੇ ਹਰਭਜਨ ਸਿੰਘ ਯੋਗੀ ਦੇ ਚਿੱਟੇ ਚੋਲਿਆਂ ਵਾਲੇ ਗੋਰੇ ਸਿੱਖ ਬੜੀ ਮੁਸਤੈਦੀ ਨਾਲ ਚਾਰ-ਚੁਫੇਰੇ ਖੜ੍ਹੇ ਸਨ। ਨਾਮਧਾਰੀ ਸਿੱਖਾਂ ਦਾ ਜਲ-ਜਲੌਅ ਤਾਂ ਕਾਨਫਰੰਸ ਉਪਰ ਹਾਵੀ ਹੈ ਹੀ ਸੀ। ਬਹੁਤੇ ਬੁਲਾਰੇ ਗੱਲ ਸ਼ੁਰੂ ਕਰਦੇ ਜਾਂ ਖ਼ਤਮ ਤੋੜਾ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ' ਉਪਰ ਹੀ ਝੜਦਾ।"

ਪਾਕਿਸਤਾਨ ਤੋਂ ਆਈ ਇਕਲੌਤੀ ਸ਼ਾਇਰਾ ਸਰਵਤ ਮੁਹੱਈਉਦੀਨ ਨੂੰ ਇਹ ਗੱਲ ਰੜਕੀ ਤਾਂ ਉਹਨੇ ਸਟੇਜ ਉਪਰ ਠੰਕ ਵਜਾ ਕੇ ਆਪਣਾ ਗਿਲਾ ਜ਼ਾਹਿਰ ਕੀਤਾ, "ਸਭ ਤੋਂ ਵੱਧ ਪੰਜਾਬੀ ਬੋਲਣ ਵਾਲੇ ਲੋਕ ਪਾਕਿਸਤਾਨੀ ਪੰਜਾਬ ਵਿਚ ਵੱਸਦੇ ਨੇ। ਉਹਨਾਂ ਦੀ ਭਰਪੂਰ ਸ਼ਮੂਲੀਅਤ ਤੋਂ ਬਿਨਾਂ ਇਹ ਕਾਨਫਰੰਸ ਆਲਮੀ ਪੰਜਾਬੀ ਕਾਨਫਰੰਸ ਨਹੀਂ ਅਖਵਾ ਸਕਦੀ। ਇਸਨੂੰ ਤੁਸੀਂ ਸਿਰਫ਼ ਪੂਰਬੀ ਪੰਜਾਬ ਦੇ ਲੇਖਕਾਂ ਦੀ ਕਾਨਫਰੰਸ ਆਖ ਸਕਦੇ ਓ...।"

ਬਲਵੰਤ ਸਿੰਘ ਰਾਮੂਵਾਲੀਆ ਨੇ ਤਾਂ ਆਪਣੇ ਭਾਸ਼ਨ ਵਿਚ ਗੱਲ ਹੋਰ ਵੀ ਸਾਫ਼ ਕਰ ਦਿੱਤੀ ਜਦੋਂ ਉਸਨੇ ਆਖਿਆ ਕਿ ਸਾਨੂੰ ਕਾਨਫਰੰਸ ਨੂੰ ਬਹੁਤਾ 'ਪੱਗਾਂ' ਵਾਲਿਆਂ ਦੀ ਕਾਨਫਰੰਸ ਬਨਾਉਣ ਜਾਂ ਪੰਜਾਬੀਅਤ ਉਪਰ ਪੱਗਾਂ ਵਾਲਿਆਂ ਦਾ ਕਬਜ਼ਾ ਹੋਣ ਦਾ ਪ੍ਰਭਾਵ ਦੇਣ ਦੀ ਥਾਂ ਇਸਨੂੰ ਸਮੁੱਚੇ ਪੰਜਾਬੀਆਂ ਦੀ ਕਾਨਫਰੰਸ ਬਨਾਉਣਾ ਚਾਹੀਦਾ ਹੈ। ਉਸਦੀ ਗੱਲ ਸੁਣਦਿਆਂ ਹੀ ਮੈਂਬਰ ਪਾਰਲੀਮੈਂਟ ਸੰਤ ਰਾਮ ਸਿੰਗਲਾ ਅਤੇ ਹਿੰਦ ਸਮਾਚਾਰ ਸਮੂਹ ਦੇ ਅਸ਼ਵਨੀ ਮਿੰਨਾ ਨੇ ਆਪਣੇ ਮਨ ਦਾ ਗਿਲਾ ਲੁਕਾਇਆ ਨਹੀਂ। ਉਹਨਾਂ ਗੱਲ ਸਭ ਦੇ ਮੂੰਹ 'ਤੇ ਮਾਰੀ, "ਜਨਾਬ! ਇਹੋ ਕੁਝ ਹੀ ਤਾਂ ਏਥੇ ਹੋ ਰਿਹਾ ਹੈ।"

ਇਹਨਾਂ ਇਤਰਾਜ਼ਾਂ ਦੇ ਬਾਵਜੂਦ ਅਗਲੇ ਸਾਰੇ ਦਿਨ ਕਾਨਫਰੰਸ 'ਤੇ 'ਸਿੰਘਾਂ ਦਾ ਬੋਲ-ਬਾਲਾ' ਰਿਹਾ। ਖੋਜ-ਪੱਤਰ ਵੀ ਬਹੁਤੇ ਸਿੱਖ ਧਰਮ ਤੇ ਸਿੱਖੀ ਜੀਵਨ-ਜਾਚ ਨਾਲ ਹੀ

ਸੰਬੰਧਿਤ ਸਨ। ਕੁਝ ਸਿੱਖ ਵਿਦਵਾਨ 'ਪੰਜਾਬ ਜਿਉਂਦਾ ਗੁਰੂ ਦੇ ਨਾਮ 'ਤੇ' ਦਾ ਹਵਾਲਾ ਦੇ ਕੇ ਇਹ ਕਹਿ ਰਹੇ ਸਨ ਕਿ ਜੇ ਸਿੱਖਾਂ ਦੀ ਪੰਜਾਬ ਵਿਚ ਬਹੁ-ਗਿਣਤੀ ਹੈ ਅਤੇ ਉਹ ਦੂਜੇ ਵਿਰਥਿਆਂ ਨਾਲੋਂ ਪੰਜਾਬੀਅਤ ਨਾਲ ਵਧੇਰੇ ਜੁੜੇ ਤੇ ਜੁੜ ਰਹੇ ਹਨ ਤਾਂ ਇਸ ਵਿਚ ਉਹਨਾਂ ਦਾ ਕੀ ਕਸੂਰ ਹੈ।

ਤਾਰਾ ਸਿੰਘ ਹੇਅਰ ਆਪਣੀ ਵੀਲ੍ਹ-ਚੇਅਰ ਨੂੰ ਰੇੜ੍ਹਦਾ ਹੋਇਆ ਸਾਡੇ ਨਜ਼ਦੀਕ ਆਇਆ ਅਤੇ ਦੋ-ਟੁੱਕ ਜੁਆਬ ਮੰਗਿਆ।

"ਮੇਰੇ ਅਨੁਮਾਨ ਅਨੁਸਾਰ ਇਸ ਕਾਨਫਰੰਸ ਉਤੇ ਰਲਾ ਮਿਲਾਕੇ ਤਿੰਨ ਕਰੋੜ ਰੁਪੈਆ ਖ਼ਰਚ ਆ ਗਿਆ ਹੋਵੇਗਾ। ਇਸਦਾ ਪੰਜਾਬੀ ਨੂੰ ਕੀ ਲਾਭ ਹੋਊ?"

ਇਹ ਸੁਆਲ ਮੇਰੇ ਨਾਲ ਬੈਠੇ ਤੇਜਵੰਤ ਗਿੱਲ ਨੂੰ ਬਤੌਰ ਮਾਹਿਰ ਦੇ ਪੁਛਿਆ ਗਿਆ ਸੀ ਪਰ ਮੈਂ ਉਸਤੋਂ ਪਹਿਲਾਂ ਹੀ ਬੋਲ ਪਿਆ, "ਕਾਨਫਰੰਸ ਦਾ ਲਾਭ ਇਹ ਹੈ ਕਿ ਵੀਜ਼ਾ ਲੱਗ ਗਿਐ...।"

ਤੇਜਵੰਤ ਗਿੱਲ ਵਧੇਰੇ ਗੰਭੀਰ ਸੀ, "ਬਹੁਤ ਲਾਭ ਹੋਊ...ਖਾਸ ਤੌਰ 'ਤੇ ਸਾਡੇ ਜਿਹੜੇ ਵੱਡੇ ਲੇਖਕ ਨੇ ਜਿਵੇਂ ਮਿੰਦਰ ਐ...ਵਰਿਆਮ ਐ...ਇਹਨਾਂ ਨੂੰ ਲਾਭ ਹੋਊ...ਇਸ ਨਾਲ ਲੇਖਕ ਨੂੰ ਐਕਸਪੋਜ਼ਰ ਮਿਲਦੈ...।"

ਮੈਂ ਸੋਚ ਰਿਹਾ ਸਾਂ ਉਹਨਾਂ ਪੰਜਾਬੀ ਲੇਖਕਾਂ ਬਾਰੇ ਜਿਹੜੇ ਏਨੇ ਸਾਲਾਂ ਤੋਂ ਬਾਹਰ ਸਨ...ਉਹਨਾਂ ਨੂੰ ਪੈਸੇ ਵਲੋਂ ਤਾਂ ਬੜਾ 'ਲਾਭ' ਹੋਇਆ ਪਰ ਉਹ ਸਾਹਿਤ ਦੀ ਕਿਸੇ ਵੀ ਵਿਧਾ ਵਿਚ ਮੁਖ-ਧਾਰਾ ਦੀਆਂ ਸਿਖਰਲੀਆਂ ਰਚਨਾਵਾਂ ਤੋਂ ਪਾਰ ਦੀ ਰਚਨਾ ਕਿਉਂ ਨਹੀਂ ਕਰ ਸਕੇ। ਜੇ ਉਹ ਨ ੀ 'ਲਾਭ' ਪ੍ਰਾਪਤ ਕਰ ਸਕੇ ਤਾਂ ਮੈਂ ਕੁਝ ਦਿਨਾਂ ਵਿਚ ਕਿੰਨਾਂ ਕੁ ਲਾਹਾ ਲੈ ਲਵਾਂਗਾ! ਮੇਰੇ ਕੋਲ ਇਸ ਸੁਆਲ ਦਾ ਜੁਆਬ ਨਹੀਂ ਸੀ।

ਤਾਰਾ ਸਿੰਘ ਹੇਅਰ ਨੋਟ-ਬੁਕ 'ਤੇ ਕੁਝ ਨੋਟ ਕਰਨ ਲੱਗਾ ਤੇ ਮੇਰੇ ਚੇਤੇ ਵਿਚ ਸ਼ਰਫ਼ ਦਾ ਗੀਤ ਫਿਰ ਗੂੰਜਣ ਲੱਗਾ, "ਸੋਹਣਾ ਦੇਸਾਂ ਵਿਚੋਂ ਦੇਸ ਪੰਜਾਬ ਨੀ ਸਈਓ...।"

## ਕਰਤਾਰ ਸਿੰਘ ਧਾਲੀਵਾਲ ਚੇਅਰ ਦੀ ਸਥਾਪਨਾ

'ਮਿਲਵਾਕੀ' ਦਾ ਅਰਥ ਹੈ 'ਪਾਣੀਅ ਦਾ ਮੇਲ' ਬਿਲਕੁਲ ਇੰਜ ਹੀ ਜਿਵੇਂ 'ਪੰਜਾਬ' 'ਪੰਜ ਪਾਣੀਆਂ' ਤੋਂ ਮਿਲ ਕੇ ਬਣਿਆ ਹੈ। ਮਿਲਵਾਕੀ ਅਤੇ ਪੰਜਾਬ ਦੀ ਇਹ ਕਾਵਿਕ-ਅੰਦਾਜ਼ ਦੀ ਸਾਂਝ ਉਸ ਸਮੇਂ ਸਾਕਾਰ ਰੂਪ ਵਿਚ ਨਜ਼ਰ ਆਈ ਜਦੋਂ ਉਨੀ ਜੁਲਾਈ ਨੂੰ ਬਾਦ ਦੁਪਹਿਰ ਵਿਸਕਾਂਨਸਨ ਯੂਨੀਵਰਸਿਟੀ ਵਿਚ 'ਕਰਤਾਰ ਸਿੰਘ ਧਾਲੀਵਾਲ ਚੇਅਰ' ਦੀ ਸਥਾਪਨਾ ਦਾ ਸਮਾਗਮ ਆਰੰਭ ਹੋਇਆ। ਅਮਰੀਕਾ ਵਿਚ ਵੱਸਦੇ ਪੰਜਾਬੀਆਂ ਤੋਂ ਇਲਾਵਾ ਦਰਸ਼ਨ ਸਿੰਘ ਧਾਲੀਵਾਲ ਦੇ ਸਨੇਹੀ ਅਮਰੀਕਨ ਗੋਰੇ ਤੇ ਕਾਲੇ ਲੋਕਾਂ ਦੀ ਭਰਵੀਂ ਸ਼ਮੂਲੀਅਤ ਨੇ ਇਸ ਸਮਾਗਮ ਨੂੰ 'ਮਨੁੱਖਤਾ ਦਾ ਮੇਲਾ' ਬਣਾ ਧਰਿਆ ਸੀ। ਮੋਢੇ ਨਾਲ ਮੋਢਾ ਖਹਿ ਰਿਹਾ ਸੀ। 'ਐਕਸਕਿਊਜ਼ ਮੀ' ਕਹਿ ਕੇ ਇਕ ਦੂਜੇ ਕੋਲੋਂ ਥਾਂ ਅਤੇ ਰਾਹ ਮੰਗ ਰਹੇ ਵੱਖ ਵੱਖ ਜਾਤੀਆਂ ਦੇ ਮੁਸਕਰਾਹਟਾਂ ਵੰਡਦੇ ਲੋਕ।.. ਇਹ ਅਨੋਖੀ ਝਾਕੀ ਮੇਰੇ ਲਈ ਕੋਈ ਘੱਟ ਲਾਹੇਵੰਦੀ ਤਾਂ ਨਹੀਂ ਸੀ!

ਮਿਲਵਾਕੀ, ਅਮਰੀਕਾ ਦੀ ਵਿਸਕਾਨਸਨ ਸਟੇਟ ਦਾ ਪੰਦਰਾਂ ਲੱਖ ਦੀ ਆਬਾਦੀ ਵਾਲਾ ਇਕ ਵੱਡਾ ਸ਼ਹਿਰ ਹੈ ਜੋ ਸੰਸਾਰ ਪ੍ਰਸਿੱਧ 'ਮਿਸ਼ੀਗਨ ਲੇਕ' ਦੇ ਕੰਢੇ 'ਤੇ ਵਸਿਆ ਹੋਇਆ ਹੈ। 'ਪੰਜਾਬ ਯੂਨੀਵਰਸਿਟੀ' ਵਾਂਗ 'ਯੂਨੀਵਰਸਿਟੀ ਆਫ ਵਿਸਕਾਨਸਨ' ਦਾ ਨਾਮਕਰਨ ਵੀ ਉਸ ਰਾਜ ਦੇ ਨਾਮ ਨੂੰ ਨਾਲ ਜੋੜ ਕੇ ਕੀਤਾ ਗਿਆ ਹੈ।

ਯੂਨੀਵਰਸਿਟੀ ਦੇ ਡੀਨ ਮਾਰਸ਼ਲ ਗੁੱਡਮੈਨ ਨੇ ਅੱਜ ਏਥੇ ਹੀ ਦਸਿਆ ਕਿ ਇਸ ਯੂਨੀਵਰਸਿਟੀ ਵਿਚ ੨੪ ਹਜ਼ਾਰ ਵਿਦਿਆਰਥੀ ਸਿਖਿਆ ਪ੍ਰਾਪਤ ਕਰ ਰਹੇ ਹਨ। 'ਧਾਲੀਵਾਲ ਚੇਅਰ' ਦੀ ਸਥਾਪਨਾ ਹੋ ਜਾਣ 'ਤੇ ਇਥੇ ਪੰਜਾਬੀ ਦੀ ਪੜ੍ਹਾਈ ਬਾਕਾਇਦਾ ਕਰਵਾਈ ਜਾਵੇਗੀ ਅਤੇ ਇ । ਮਕਸਦ ਲਈ ਪੰਜਾਬੀ ਦੇ ਤਿੰਨ ਪ੍ਰਸਿੱਧ ਵਿਦਵਾਨਾਂ ਨੂੰ ਪ੍ਰੋਫੈਸਰ ਦੇ ਤੌਰ 'ਤੇ ਨਿਯੁਕਤ ਕੀਤਾ ਜਾਵੇਗਾ।

ਆਪਣੇ ਪਿਤਾ ਦੀ ਯਾਦ ਵਿਚ ਕਾਇਮ ਕੀਤੀ ਜਾਣ ਵਾਲੀ ਇਸ ਚੇਅਰ ਲਈ ਦਰਸ਼ਨ ਸਿੰਘ ਧਾਲੀਵਾਲ ਨੇ ਦਸ ਲੱਖ ਡਾਲਰ ਦੀ ਰਾਸ਼ੀ ਯੂਨੀਵਰਸਿਟੀ ਨੂੰ ਦਿੱਤੀ ਸੀ। ਯੋਗ ਵਿਦਿਆਰਥੀਆਂ ਨੂੰ ਆਕਰਸ਼ਿਤ ਕਰਨ ਲਈ ਅੰਡਰ ਗਰੈਜੂਏਟ ਪੱਧਰ 'ਤੇ ਪੰਜਾਹ ਅਤੇ ਪੋਸਟ ਗਰੈਜੂਏਟ ਪੱਧਰ 'ਤੇ ਅੱਠ ਵਿਦਿਆਰਥੀਆਂ ਨੂੰ ਵਜ਼ੀਫ਼ੇ ਦੇਣ ਲਈ ਧਾਲੀਵਾਲ ਨੇ ਪੰਜ ਲੱਖ ਡਾਲਰ ਵਖਰੇ ਦਿਤੇ। ਸਭ ਲੋਕ ਦਰਸ਼ਨ ਸਿੰਘ ਧਾਲੀਵਾਲ ਦੀ ਇਸ ਦਰਿਆ-ਦਿਲੀ ਦੀ ਪ੍ਰਸ਼ੰਸਾ ਕਰ ਰਹੇ ਸਨ। ਪੈਸਾ ਤਾਂ ਬਹੁਤ ਲੋਕਾਂ ਕੋਲ ਹੈ ਤੇ ਹੋ ਸਕਦਾ ਹੈ ਪਰ ਉਸ ਪੈਸੇ ਦੀ ਆਪਣੀ ਜ਼ਬਾਨ, ਭਾਈਚਾਰੇ ਤੇ ਦੇਸ਼ ਦੀ ਸ਼ਾਨ ਲਈ ਵਰਤੋਂ ਕਰਨੀ ਕਿਸੇ ਵਿਰਲੇ ਆਦਮੀ ਦਾ ਕੰਮ

ਹੈ। ਦਰਸ਼ਨ ਸਿੰਘ ਧਾਲੀਵਾਲ ਇਹ ਸ਼ੋਭਾ ਖੱਟ ਗਿਆ ਸੀ। ਉਤੋਂ ਖ਼ੂਬਸੂਰਤੀ ਇਹ ਸੀ ਕਿ ਖ਼ੁਦ ਉਹ ਅਤੇ ਉਸਦੇ ਦੂਜੇ ਭਰਾ ਅਤੇ ਬਾਕੀ ਸਾਰਾ ਪਰਿਵਾਰ ਆਪਣੇ ਵਿਹਾਰ ਵਿਚ ਏਨੇ ਸਾਊ, ਸਾਦਾ, ਮਿਲਣਸਾਰ ਅਤੇ ਨਿੱਘੇ ਸਨ ਕਿ ਉਹਨਾਂ ਦੀ 'ਮਾਣ ਹੁੰਦੇ ਹੋਇ ਨਿਮਾਣਾ' ਦੀ ਦਿੱਖ ਸਭ ਦੇ ਮਨ ਮੋਹ ਗਈ ਸੀ।

## ਅਕਾਦਮਿਕ ਸੈਸ਼ਨ

ਕਾਨਫਰੰਸ ਦੇ ਅਕਾਦਮਿਕ ਸੈਸ਼ਨ ਜੇ ਬਹੁਤੇ ਸਲਾਹੁਣ ਯੋਗ ਨਹੀਂ ਸਨ ਤਾਂ ਦੂਜੀਆਂ ਕਾਨਫਰੰਸਾਂ ਦੇ ਮੁਕਾਬਲੇ ਬਹੁਤੇ ਨਿੰਦਣਯੋਗ ਵੀ ਨਹੀਂ ਸਨ। ਨਿਰਸੰਦੇਹ ਪੜ੍ਹੇ ਜਾਣ ਵਾਲੇ ਪਰਚਿਆਂ ਦੀ ਬਹੁਲਤਾ ਦੀ ਅਨੁਪਾਤ ਵਿਚ ਸਮੇਂ ਦੀ ਘਾਟ ਬੁਰੀ ਤਰ੍ਹਾਂ ਖਟਕਦੀ ਰਹੀ ਪਰ ਫਿਰ ਵੀ ਪੰਜਾਬ, ਪੰਜਾਬੀਅਤ ਤੇ ਪੰਜਾਬੀ ਸਾਹਿਤ ਨਾਲ ਸੰਬੰਧਿਤ ਵੱਖ ਵੱਖ ਮਸਲਿਆਂ ਬਾਰੇ ਤੇਜ਼ ਅਤੇ ਭਿੜਵੀਂ ਚਰਚਾ ਹੋਈ। ਹਰ ਤਰ੍ਹਾਂ ਦੇ ਵਿਰੋਧੀ ਵਿਚਾਰਾਂ ਨੂੰ ਸੁਣਿਆਂ, ਸਹਾਰਿਆ ਤੇ ਸਲਾਹਿਆ ਗਿਆ। ਕਹਿਣਾ, ਸੁਣਨਾ ਤੇ ਸਹਿਣਾ ਹੀ ਅਸਲ ਵਿਚ ਚੰਗੀ ਗੋਸ਼ਟਿ ਦੇ ਅਸੂਲ ਹਨ। ਜਿੰਨੇ ਖੜਕੇ ਦੜਕੇ ਨਾਲ ਯੋਗੀ ਹਰਭਜਨ ਸਿੰਘ ਨੇ ਆਪਣੀ ਗੱਲ ਆਖੀ ਉਸੇ ਹੀ ਖੜਕੇ ਦੜਕੇ ਨਾਲ ਜਗਜੀਤ ਸਿੰਘ ਆਨੰਦ ਨੇ ਆਪਣੀ ਵਾਰੀ ਆਉਣ 'ਤੇ ਗੱਲ ਕੀਤੀ ਤੇ ਵਿਚੋਂ ਟੋਕਦੇ ਯੋਗੀ ਨੂੰ ਹਟਕ ਕੇ ਆਖਿਆ, "ਬੱਸ! ਯੋਗੀ ਜੀ! ਹੁਣ ਬੋਲਣ ਦਾ ਮੇਰਾ ਹੱਕ ਹੈ ਤੇ ਮੈਂ ਕਿਸੇ ਨੂੰ ਟੋਕਣ ਨਹੀਂ ਦੇਣਾ।"

'ਸੱਜੀ ਸੋਚ' ਨਾਲ ਜੁੜੇ ਬੰਦਿਆਂ ਨੇ ਵੀ ਡਟ ਕੇ ਆਪਣਾ ਪੱਖ ਪੇਸ਼ ਕੀਤਾ ਅਤੇ 'ਖੱਬੀ ਸੋਚ' ਵਾਲਿਆਂ ਦੀ ਉਚੀ ਆਵਾਜ਼ ਵੀ ਕਾਨਫਰੰਸ ਵਿਚ ਗੂੰਜਦੀ ਰਹੀ। ਪੰਜਾਬ ਦੀ ਧਰਤੀ ਉਪਰ ਤਾਂ ਅਜਿਹੀ ਵਿਰੋਧੀ ਸੋਚ ਵਾਲਿਆਂ ਦਾ ਇਕੋ ਮੰਚ 'ਤੇ ਬੋਲਣਾ ਤਾਂ ਦਰ-ਕਿਨਾਰ ਇਕੱਠੇ ਹੋਣਾ ਵੀ ਸ਼ਾਇਦ ਮੁਸ਼ਕਿਲ ਹੋਵੇ।

'ਸਿੱਖੀ' ਦੇ ਹਵਾਲੇ ਨਾਲ ਵੀ 'ਸਿੱਖ ਸਮਾਜ' ਅਤੇ 'ਨਾਮਧਾਰੀ ਸਮਾਜ' ਦੇ ਬੁਲਾਰਿਆਂ ਨੇ ਨਿੱਕੇ ਮੋਟੇ ਮਤਭੇਦ ਭੁਲਾ ਕੇ ਇਕ ਦੂਜੇ ਦੇ ਨੇੜੇ ਆਉਣ ਲਈ ਮਾਹੌਲ ਤਿਆਰ ਕਰਨ ਵਾਸਤੇ ਵਿਚਾਰ ਬੇਝਿਜਕ ਹੋ ਕੇ ਪੇਸ਼ ਕੀਤੇ। ਇਸ ਗੱਲ 'ਤੇ ਤਾਂ ਥੋੜ੍ਹਾ ਹਾਸਾ ਮਜ਼ਾਕ ਵੀ ਹੋਇਆ ਜਦੋਂ ਡਾ. ਜਸਪਾਲ ਸਿੰਘ ਨੇ ਇਹ ਕਿਹਾ ਕਿ ਨਾਮਧਾਰੀਆਂ ਨੂੰ ਸਿੱਖ ਸਮਾਜ ਦਾ ਸਤਿਕਾਰਯੋਗ ਮੈਂਬਰ ਸਮਝਣਾ ਚਾਹੀਦਾ ਹੈ ਤਾਂ ਹਰਵਿੰਦਰ ਸਿੰਘ ਹੰਸਪਾਲ ਨੇ ਹੱਸਦਿਆਂ ਆਖਿਆ ਕਿ ਨਾਮਧਾਰੀਆਂ ਨੂੰ ਨਾਮਧਾਰੀ ਸਿੱਖ ਆਖਿਆ ਜਾਵੇ। ਅਤੇ ਵਿਚ-ਵਿਚਾਲੇ ਵਾਲਾ ਰਾਹ ਅਪਣਾ ਲਿਆ ਜਾਵੇਗਾ।"

ਉਂਞ ਭਾਰਤੀ-ਪੰਜਾਬੀ ਗੋਸ਼ਟੀਆਂ ਵਾਲਾ ਰੰਗ ਉਥੇ ਵੀ ਹਾਜ਼ਰ ਸੀ। ਬੁਲਾਰੇ ਜਿਥੇ ਸਮੇਂ ਦੀ ਪਾਬੰਦੀ ਦਾ ਖਿਆਲ ਨਹੀਂ ਸਨ ਰੱਖ ਰਹੇ ਉਥੇ ਕਈ ਮੰਚ-ਸੰਚਾਲਕ ਦੂਜਿਆਂ ਨੂੰ ਤਾਂ ਘੱਟ ਬੋਲਣ ਲਈ ਕਹਿ ਰਹੇ ਸਨ, ਪਰ ਆਪ ਸਮੇਂ ਦਾ ਕੁਤਰਾ ਕਰੀ ਜਾਂਦੇ ਸਨ। ਇਕ ਸੈਸ਼ਨ ਵਿਚ ਤਾਂ ਇਕ ਮੰਚ-ਸੰਚਾਲਕ ਇਕੱਲਾ ਹੀ ਪਚਾਨਵੇਂ ਮਿੰਟ ਖਾ ਗਿਆ। ਦੂਜੇ ਪਾਸੇ ਮੈਂ ਆਪਣੀ ਜ਼ਿੰਦਗੀ ਦੀ ਸਭ ਤੋਂ ਚੰਗੀ ਮੰਚ-ਸੰਚਾਲਨਾ ਵੀ ਇਸੇ ਕਾਨਫਰੰਸ ਵਿਚ ਵੇਖੀ। ਮੰਚ-ਸੰਚਾਲਕ ਸਨ ਡਾ. ਜਸਵੰਤ ਸਿੰਘ ਨੇਕੀ ਤੇ ਪਰਚੇ ਪੜ੍ਹੇ ਸਨ ਸੁਤਿੰਦਰ ਸਿੰਘ ਨੂਰ, ਅਮਰਜੀਤ ਗਰੇਵਾਲ ਤੇ ਡਾ. ਸਵਰਾਜ ਸਿੰਘ ਨੇ। ਮੂਲ ਸਵਾਲ ਸੀ ਪੰਜਾਬੀਅਤ ਬਾਰੇ। ਡਾ. ਨੇਕੀ ਆਪ ਵੀ ਗਿਣੀ-ਤੁਲੀ ਠੋਸ ਗੱਲ ਕਰਦੇ ਅਤੇ ਉਹਨਾਂ ਨੇ ਸਾਰੇ ਬੁਲਾਰਿਆਂ ਨੂੰ ਵੀ ਹਦਾਇਤ ਕੀਤੀ ਕਿ ਆਪਣੇ ਨਿਸ਼ਚਿਤ ਸਮੇਂ ਵਿਚ ਪਰਚੇ ਪੜ੍ਹੇ ਜਾਣ ਅਤੇ ਸੁਆਲ-ਕਰਤਾਵਾਂ ਨੂੰ ਵੀ ਸਿੱਧੇ, ਦੋ-ਟੁੱਕ, ਦੁਹਰਾਓ-ਰਹਿਤ ਸਵਾਲ ਪੁਛਣ ਲਈ ਕਿਹਾ। ਹਦਾਇਤ ਦੇਣੀ ਤਾਂ ਸੌਖੀ ਹੁੰਦੀ ਹੈ ਪਰ ਉਸਦੀ ਪਾਲਣਾ ਕਰਵਾਉਣੀ ਐਡਾ ਸੌਖਾ ਕੰਮ ਨਹੀਂ। ਪਰ ਡਾਕਟਰ ਨੇਕੀ ਨੇ ਪੂਰੀ ਕਰੜਾਈ ਨਾਲ ਆਪਣੇ ਕਹੇ ਦੀ ਪਾਲਣਾ ਕਰਵਾਈ।

ਪੰਜਾਬ ਵਿਧਾਨ ਸਭਾ ਦੇ ਸਪੀਕਰ ਨੇ ਜਦੋਂ ਆਪਣਾ ਪਰਚਾ ਪੜ੍ਹਨਾ ਸ਼ੁਰੂ ਕੀਤਾ ਤਾਂ 'ਸ੍ਰੀ ਗਣੇਸ਼' ਕਰਦਿਆਂ ਹੀ ਆਖਿਆ, "ਏਥੇ ਲੇਖਕ ਨਿਹੰਗਾਂ ਦੇ ਘੋੜਿਆਂ ਵਾਂਗ ਆਏ ਹਨ।"

"...ਪਰ ਸਾਰੇ ਘੋੜੇ ਨਹੀਂ", ਕਿਸੇ ਨੇ ਮੇਰੇ ਲਾਗੋਂ ਚੁਟਕੀ ਲਈ।"

ਜਦੋਂ ਸਪੀਕਰ ਸਾਹਿਬ ਨਿਸ਼ਚਿਤ ਸਮੇਂ ਤੋਂ ਵਧ ਸਮਾਂ ਲਾ ਕੇ ਬੋਲਣੋਂ ਨਾ ਹਟੇ ਤਾਂ ਮੇਰੇ ਮੂੰਹੋਂ ਸਹਿਵਨ ਨਿਕਲ ਗਿਆ, "ਸਪੀਕਰ ਸਾਹਿਬ ਕਾਨਫਰੰਸ ਨੂੰ ਵੀ ਪੰਜਾਬ ਵਿਧਾਨ ਸਭਾ ਈ ਸਮਝੀ ਬੈਠੇ ਹਨ।" ਡਾ. ਜਸਵੰਤ ਸਿੰਘ ਨੇਕੀ ਨੇ ਵੀ ਬੇਬਾਕ ਟਿੱਪਣੀ ਕੀਤੀ, "ਜੇ ਸਾਡੇ ਲੀਡਰ ਹੀ ਅਜਿਹਾ ਡਸਿਪਲਨ ਵਿਖਾਉਣਗੇ ਤਾਂ ਕੌਮ ਦਾ ਕੀ ਬਣੂੰ?"

ਉਸਦੇ ਮੂੰਹੋਂ 'ਕੌਮ' ਤੇ 'ਡਸਿਪਲਨ' ਸ਼ਬਦ ਸੁਣਦਿਆਂ

ਹੀ ਮੈਨੂੰ ਇਕ ਪੁਰਾਣਾ ਲਤੀਫ਼ਾ ਯਾਦ ਆ ਗਿਆ—

ਇਕ ਵਾਰ ਕਿਸੇ ਅੰਗਰੇਜ਼ ਹਾਕਮ ਨੇ ਕਿਸੇ ਸਿੱਖ ਲੀਡਰ ਨੂੰ ਪੁਛਿਆ, "ਤੁਹਾਡੀ ਜ਼ਬਾਨ ਵਿਚ 'ਡਸਿਪਲਨ' ਸ਼ਬਦ ਦਾ ਕੀ ਅਨੁਵਾਦ ਕੀਤਾ ਜਾ ਸਕਦਾ ਹੈ?" ਇਹ ਸੁਣ ਕੇ ਸਿੱਖ ਲੀਡਰ ਨੇ ਤੁਰਤ ਉੱਤਰ ਦਿਤਾ, "ਜੀ ਕੋਈ ਵੀ ਨਹੀਂ।" ਹੈਰਾਨ ਹੋਏ ਅੰਗਰੇਜ਼ ਨੇ ਪੁਛਿਆ, "ਕਿਉਂ! ਅਜਿਹੀ ਗੱਲ ਕਿਵੇਂ ਹੋ ਸਕਦੀ ਹੈ?" ਲੀਡਰ ਦਾ ਬੜਾ ਸਪਸ਼ਟ ਤੇ ਢੁਕਵਾਂ ਜੁਆਬ ਸੀ, "ਜੀ, ਅਸਲ ਵਿਚ ਇਸ ਨਾਂ ਦੀ 'ਚੀਜ਼' ਸਾਡੀ ਕੌਮ ਵਿਚ ਹੈ ਹੀ ਨਹੀਂ। ...ਤੇ ਨਾਂਅ ਤਾਂ ਉਸੇ ਹੀ 'ਚੀਜ਼' ਦਾ ਹੁੰਦਾ ਹੈ ਜਿਹੜੀ 'ਹੁੰਦੀ' ਹੋਵੇ।"

ਅਸਲ ਵਿਚ ਚੰਗੀ ਮੰਚ-ਸੰਚਾਲਨਾ ਬੁਲਾਰੇ ਦੀ ਨਾਰਾਜ਼ਗੀ ਦੀ ਪ੍ਰਵਾਹ ਕੀਤੇ ਬਿਨਾਂ ਹੀ ਹੋ ਸਕਦੀ ਹੈ, ਪਰ ਜਿਵੇਂ ਸਾਡਾ ਸੁਭਾਅ 'ਡਸਿਪਲਨ' ਨੂੰ ਮੰਨਣ ਦਾ ਘੱਟ ਹੀ ਹੈ, ਸਖਤ ਬੰਧੇਜ ਦੇ ਬਾਵਜੂਦ ਕੁਝ ਬੁਲਾਰੇ 'ਹੱਕ ਦੇ ਜ਼ੋਰ' ਨਾਲ ਵਧ ਸਮਾਂ ਲੈ ਗਏ। ਬਲਵਿੰਤ ਕੌਰ ਨੂੰ ਸਵਾਲ ਕਰਨ ਲਈ ਹੋਰਨਾਂ ਵਾਂਗ ਹੀ ਇਕ ਮਿੰਟ ਮਿਲਿਆ ਤਾਂ ਉਹ ਇਸ ਗੱਲ 'ਤੇ ਹੀ ਤਿੰਨ ਮਿੰਟ ਬੋਲਦੀ ਰਹੀ ਕਿ ਉਸ ਨੂੰ ਇਕ ਮਿੰਟ ਦਾ ਹੀ ਸਮਾਂ ਕਿਉਂ ਮਿਲਿਆ ਹੈ!

ਸੁਆਲ ਪੁਛਣ ਲਈ ਸਮਾਂ ਮਿਲਣ ਤੇ ਮੈਂ ਸਟੇਜ 'ਤੇ ਛੇਤੀ ਨਾਲ ਗਿਆ ਅਤੇ ਬਿਨਾਂ ਕਿਸੇ ਨੂੰ ਸੰਬੋਧਨ ਕੀਤੇ ਬੁਨਿਆਦੀ ਮਹੱਤਵ ਦਾ ਸੁਆਲ ਕੀਤਾ—

"ਹਰੇਕ ਸਮਾਗਮ ਵਿਚ ਇਥੋਂ ਵਾਂਗ ਅਸੀਂ 'ਸਾਂਝੀ ਪੰਜਾਬੀਅਤ' ਦਾ ਹੋਕਾ ਦਿੰਦੇ ਹਾਂ। 'ਸਾਂਝੀ' ਅਸੀਂ ਸ਼ਾਇਦ ਇਸ ਲਈ ਤਾਂ ਨਹੀਂ ਕਹਿੰਦੇ ਕਿ ਅਸੀਂ ਆਪਣੇ ਅਚੇਤ ਮਨ ਵਿਚ ਅੰਦਰੋਂ ਹਿੰਦੂ ਸਿੱਖ ਤੇ ਮੁਸਲਮਾਨ ਦੀਆਂ ਤਰੇੜਾਂ ਰੱਖੀ ਬੈਠੇ ਹਾਂ...ਉਪਰ ਸਿਰਫ ਸਾਂਝ ਦਾ ਪੋਚਾ ਮਾਰ ਕੇ ਕੁਝ ਸਮੇਂ ਲਈ ਤਰੇੜਾਂ ਮਿਟਾਉਣ ਦੀ ਕੋਸ਼ਿਸ਼ ਕਰਦੇ ਹਾਂ, ਪਰ ਜਦੋਂ ਫਿਰਕੂ ਮੀਂਹ ਪੈਂਦਾ ਹੈ ਤਾਂ ਪੋਚਾ ਖੁਰ ਜਾਂਦਾ ਹੈ ਤੇ ਸਾਡੀਆਂ ਤਰੇੜਾਂ ਵਿਚਲੀ ਕੱਚੀ ਮਿੱਟੀ ਨਿਕਲ ਜਾਂਦੀ ਹੈ ਤੇ ਵਿਥਾਂ ਫਿਰ ਦਿਸਣ ਲਗ ਪੈਂਦੀਆਂ ਹਨ। ਪੰਜਾਬੀਅਤ ਦੇ ਵਿਦਵਾਨ ਦੱਸਣ ਕਿ 'ਸਾਂਝੀ ਪੰਜਾਬੀਅਤ' ਕਿਤੇ 'ਪੋਚਾ ਪੰਜਾਬੀਅਤ' ਹੀ ਤਾਂ ਨਹੀਂ।"

ਆਪਣੇ ਸਮੇਂ ਵਿਚ ਜਦੋਂ ਮੈਂ ਸੁਆਲ ਕਰਕੇ ਪਰਤਿਆ ਤਾਂ ਮੇਰੀ ਸਮੇਂ ਦੀ ਪਾਬੰਦੀ ਅਤੇ ਸੁਆਲ ਦੇ ਮਹੱਤਵ ਨੂੰ ਦੱਸਦਿਆਂ ਡਾ. ਨੇਕੀ ਨੇ ਮੇਰੀ ਪ੍ਰਸ਼ੰਸਾ ਕੀਤੀ।

ਉਂਝ ਘੱਟ ਸਮਾਂ ਮਿਲਣ ਦਾ ਇਤਰਾਜ ਤਾਂ ਕਿਸੇ ਹੋਰ ਸੈਸ਼ਨ ਵਿਚ ਹਰਭਜਨ ਸਿੰਘ ਯੋਗੀ ਨੂੰ ਵੀ ਸੀ। ਉਹਨੇ ਨਾਰਾਜ਼ਗੀ ਜ਼ਾਹਿਰ ਕਰਦਿਆਂ ਇਹ ਵੀ ਕਿਹਾ:

"ਮੈਂ ਕੀਤਾ ਡਾਢਾ ਖਰਚਾ
ਕਿ ਪੜ੍ਹਾਂਗਾ ਜਾ ਕੇ ਪਰਚਾ।
ਮੈਨੂੰ ਮਿਲੇ ਮਿੰਟ ਪੰਜ
ਪਰ ਨਹੀਂ ਕੋਈ ਰੰਜ।"

ਏਨਾ ਕੁ 'ਰੰਜ' ਪ੍ਰਗਟਾਕੇ ਉਸ ਨੇ ਬੜੀ ਬੇਬਾਕੀ ਨਾਲ ਤੇ ਪ੍ਰਭਾਵਸ਼ਲੀ ਢੰਗ ਨਾਲ ਆਪਣੀ ਗੱਲ ਆਖੀ। ਉਸਨੇ ਇਹ ਵੀ ਆਖਿਆ, "ਤੁਸੀਂ ਏਥੇ ਕੁਝ ਵਿਚਾਰਾਂ ਕਰਨ ਆਏ ਹੋ; ਨਾ ਕਿ ਰੋਟੀਆਂ ਖਾ ਕੇ ਢਿੱਡ ਭਰਨ।" (ਚਲਦਾ)

---

ਮਿੰਨੀ ਕਹਾਣੀ

## ਸ਼ਰਮ ਪਰੂਫ

—ਲਖਵਿੰਦਰ ਸਿੰਘ ਬਾਜਵਾ

ਪਿੰਡ ਵਿਚ ਮੰਤਰੀ ਜੀ ਦਾ ਦੌਰਾ ਸੀ। ਪਿੰਡ ਦੇ ਪੰਚ ਸਰਪੰਚ ਅਤੇ ਮੋਹਤਬਰ ਬੰਦਿਆਂ ਨੇ ਮੰਤਰੀ ਜੀ ਦੇ ਸੁਆਗਤ ਲਈ ਸਾਰੀਆਂ ਤਿਆਰੀਆਂ ਮੁਕੰਮਲ ਕਰ ਲਈਆਂ ਸਨ। ਮੰਤਰੀ ਜੀ ਦੇ ਆਉਣ ਦਾ ਟਾਈਮ ਹੋ ਗਿਆ ਸੀ। ਲੋਕ ਤਾਜੇ ਤੋੜੇ ਗੇਂਦੇ ਦੇ ਫੁੱਲਾਂ ਦੇ ਹਾਰ ਹਥਾਂ ਵਿਚ ਫੜੀ ਖੜੇ ਉਤਸ਼ਾਹ ਨਾਲ ਉਡੀਕ ਕਰਨ ਲਗੇ।

ਟਾਈਮ ਹੌਲੀ ਹੌਲੀ ਬੀਤਦਾ ਗਿਆ। ਲੋਕਾਂ ਦਾ ਉਤਸ਼ਾਹ ਹੱਥਾਂ ਵਿਚ ਫੜ ਫੁੱਲਾਂ ਦੇ ਹਾਰ ਵਾਂਗ ਮੁਰਝਾਉਣ ਲਗਾ। ਕੁਝ ਲੋਕ ਖਿਸਕਣੇ ਸ਼ੁਰੂ ਹੋ ਗਏ। ਆਪਣੇ ਕੰਮ ਧੰਦੇ ਛੱਡ ਕੇ ਬੈਠੇ ਲੋਕ ਅੱਕ ਗਏ ਸਨ।

ਹੁਣ ਲੋਕਾਂ ਕੋਲੋਂ ਹੋਰ ਇੰਤਜ਼ਾਰ ਕਰਨਾ ਅਸਹਿ ਹੋ ਰਿਹਾ ਸੀ। ਲੋਕ ਪਰਤਣ ਹੀ ਵਾਲੇ ਸਨ ਕਿ ਮੰਤਰੀ ਜੀ ਦੀਆਂ ਕਾਰਾਂ ਦਾ ਕਾਫਲਾ ਧੂੜ ਉਡਾਉਂਦਾ ਹੋਇਆ ਆਇਆ। ਲੇਟ ਆਉਣ ਦੀ ਮੁਆਫੀ ਮੰਗਦੇ ਮੰਤਰੀ ਜੀ ਅਗੇ ਵਧੇ। ਹੱਥ ਵਿਚ ਫੜੇ ਮੁਰਝਾਏ ਹੋਏ ਫੁੱਲਾਂ ਦੇ ਹਾਰ ਪਾਉਂਦੇ ਲੋਕ ਇੰਜ ਲਗ ਰਹੇ ਸਨ ਜਿਵੇਂ ਨੇਤਾ ਜੀ ਨੂੰ ਲੇਟ ਆਉਣ ਦੀ ਸ਼ਰਮਿੰਦਗੀ ਦੇ ਰਹੇ ਹੋਣ ਅਤੇ ਮੰਤਰੀ ਜੀ ਇਸ ਸ਼ਰਮਿੰਦਗੀ ਨੂੰ ਮੁਸਕਰਾ-ਮੁਸਕਰਾ ਪੀ ਜਾਣ ਦੀ ਕੋਸ਼ਿਸ਼ਕਰ ਰਹੇ ਹੋਣ।

ਯਾਰ ਲੋਕ ਏਨੇ ਚਿਰ ਦੇ ਬੈਠੇ ਬੈਠੇ ਅੱਕ ਗਏ ਸਨ ਮੰਤਰੀ ਨੂੰ ਵੇਖ ਕੇ ਇਕ ਦਮ ਸਭ ਕੁਝ ਭੁਲ ਗਏ ਇਕ ਨੇ ਭੀੜ ਵਿਚੋਂ ਕਿਹਾ ਖੈਰ ਇਹ ਤਾਂ ਦੋਹਾਂ ਦੀ ਪੁਰਾਣੀ ਆਦਤ ਏ 'ਦੂਸਰੇ ਨੇ ਆਖਿਆ' ਉਹ ਕੀ ਉਏ.....

ਲੋਕਾਂ ਦਾ ਸਬਰ ਤੇ ਨੇਤਾ ਜੀ ਦੀ ਸ਼ਰਮ ਪਰੂਫੀ।

# ਪੰਜਾਬੀ ਲੋਕ ਗੀਤਾਂ ਵਿਚ ਮਾਂ-ਪੁੱਤ ਦੇ ਸੰਬੰਧਾਂ ਦਾ ਵਰਨਣ

—ਸੁਪਨ ਸੰਧੂ

ਭਾਵੇਂ ਸਾਰੇ ਹੀ ਮਨੁੱਖੀ ਰਿਸ਼ਤੇ ਆਪਣੇ-ਆਪਣੇ ਥਾਂ ਮਹੱਤਵਪੂਰਨ ਹੁੰਦੇ ਹਨ, ਪਰ ਮਾਂ-ਪੁੱਤ ਦਾ ਰਿਸ਼ਤਾ ਏਨਾ ਗੂਹੜਾ, ਡੂੰਘਾ, ਪੀਚਵਾਂ ਤੇ ਮੋਹ-ਭਿੱਜਾ ਹੈ ਕਿ ਸੰਸਾਰ ਦੇ ਇਤਿਹਾਸ ਅਤੇ ਸਮੂਹ ਸਭਿਆਚਾਰਾਂ ਵਿਚ ਇਸ ਰਿਸ਼ਤੇ ਦਾ ਉਚੇਚਾ ਅਤੇ ਮਾਣ ਯੋਗ ਜ਼ਿਕਰ ਹੋਇਆ ਹੈ। ਮਾਂ ਲਈ ਪੁੱਤਰ ਦੀ ਲੋੜ ਅਤੇ ਪੁੱਤਰ ਲਈ ਮਾਂ ਦੀ ਮਹੱਤਤਾ ਸੰਬੰਧੀ ਨਾ ਕੇਵਲ ਸੰਸਾਰ ਦੇ ਅਨੇਕਾਂ ਵਿਦਵਾਨਾਂ ਅਤੇ ਇਤਿਹਾਸਕਾਰਾਂ ਨੇ ਹੀ ਲਿਖਿਆ ਹੈ, ਸਗੋਂ ਪੰਜਾਬੀ ਸਭਿਆਚਾਰ ਵਿਚ ਵੀ ਮਾਂ ਪੁੱਤ ਦੇ ਸੰਬੰਧਾਂ ਨੂੰ ਆਧਾਰ ਬਣਾ ਕੇ ਖੂਬਸੂਰਤ ਲੋਕ-ਗੀਤਾਂ ਦੀ ਰਚਨਾ ਕੀਤੀ ਗਈ ਹੈ। ਇਹਨਾਂ ਗੀਤਾਂ ਵਿਚ ਮਾਂ-ਪੁੱਤ ਦੇ ਸੰਬੰਧਾਂ ਦਾ ਮੋਹ-ਭਿੱਜਾ ਵਰਨਣ ਹੀ ਨਹੀਂ ਮਿਲਦਾ, ਸਗੋਂ ਸਮਕਾਲੀ ਸਮਾਜ ਦਾ ਚਿਹਰਾ ਮੋਹਰਾ, ਨੈਣ ਨਕਸ਼ ਤੇ ਕਦਰਾਂ-ਕੀਮਤਾਂ ਦੇ ਸਹਿਜ ਦੀਦਾਰ ਵੀ ਹੁੰਦੇ ਹਨ।

ਪੰਜਾਬੀ ਲੋਕ-ਗੀਤਾਂ ਵਿਚ ਮਾਵਾਂ ਨੂੰ ਠੰਢੀਆਂ ਛਾਵਾਂ ਦੇ ਨਾਲ ਤੁਲਨਾ ਦਿੱਤੀ ਗਈ ਹੈ, ਪਰ ਜਿੰਨਾ ਚਿਰ ਉਹਦੇ ਘਰ ਪੁੱਤ ਜਨਮ ਨਹੀਂ ਲੈਂਦਾ ਓਨਾ ਚਿਰ ਉਹ ਅਜਿਹਾ ਸੁੱਕਾ ਅਤੇ ਰੁੰਡ ਮਰੁੰਡ ਦਰਖ਼ਤ ਹੀ ਰਹਿੰਦੀ ਹੈ, ਜਿਸ ਰੁੱਖ ਨੂੰ ਬਹਾਰ ਨੇ ਕਦੀ ਅੱਖ ਪੁੱਟ ਕੇ ਵੀ ਨਾ ਵੇਖਿਆ ਹੋਵੇ ਤੇ ਜਿਸਦੇ ਕੋਲੋਂ ਉਹਨੂੰ ਆਪ ਨੂੰ ਤੇ ਉਸਦੇ ਪਰਿਵਾਰ ਨੂੰ ਵੀ ਸਦਾ ਸੇਕ ਆਉਂਦਾ ਰਹਿੰਦਾ ਹੈ।

ਮਰਦ ਪ੍ਰਧਾਨ ਸਮਾਜ ਵਿਚ ਮਰਦ ਹੀ ਸਮਾਜਿਕ ਚੱਕੀ ਦਾ ਧੁਰਾ ਹੁੰਦਾ ਹੈ। ਓਹੋ ਹੀ ਪਰਿਵਾਰ ਦਾ ਮੁਖੀ, ਗ੍ਰਹਿਸਤ ਗੱਡੀ ਖਿੱਚਣ ਵਾਲਾ, ਰੋਜ਼ੀ ਰੋਟੀ ਕਮਾਉਣ ਵਾਲਾ ਅਜਿਹਾ ਪਰਿਵਾਰਕ ਥੰਮ ਹੁੰਦਾ ਹੈ ਜਿਸਦੇ ਸਿਰ ਤੇ ਪਰਿਵਾਰ ਦੀ ਇਮਾਰਤ ਸਦਾ ਬੇਫ਼ਿਕਰ ਖੜੋਤੀ ਹੁੰਦੀ ਹੈ। ਇਸ ਲਈ ਕਿਸੇ ਨਵੇਂ ਜੀਅ ਦੀ ਪਰਿਵਾਰ ਵਿਚ ਆਮਦ ਸਮੇਂ ਸ਼ਿੱਦਤ ਨਾਲ ਇਹ ਮਹਿਸੂਸ ਕੀਤਾ ਜਾਂਦਾ ਹੈ ਕਿ ਮਾਂ ਕਿਸੇ ਮਰਦ ਬੱਚੇ ਨੂੰ ਹੀ ਜਨਮ ਦੇਵੇ। ਕਿਉਂਕਿ :

'ਰੁੱਖਾਂ ਬਾਝ ਨਾ ਰੋਹੀਆਂ ਸੋਹਣ,
ਪੁੱਤਰਾਂ ਬਾਝ ਨਾ ਮਾਵਾਂ।'

ਪੁੱਤਰਾਂ ਬਾਝ ਉਸਦੀ ਖੂਬਸੂਰਤੀ, ਉਸਦੀ ਅਮੀਰੀ, ਉਸਦਾ ਹਾਰ ਸ਼ਿੰਗਾਰ, ਉਸਦਾ ਔਰਤਪਨ ਸਭ ਅਧੂਰੇ ਹੀ ਸਮਝੇ ਜਾਂਦੇ ਹਨ। ਉਹ ਪੁੱਤਰ ਜੰਮਦੇ ਹੀ ਸੰਪੂਰਨ ਹੋ ਸਕਦੀ ਹੈ। ਪੁੱਤਰ ਪ੍ਰਾਪਤੀ ਲਈ ਉਹ ਲੱਖ ਅਰਦਾਸਾਂ ਕਰਦੀ ਹੈ, ਸੁਖਣਾਂ ਸੁਖਦੀ ਹੈ, ਮੜ੍ਹੀਂ ਮਸਾਣੀ ਜਾਂਦੀ ਹੈ। ਉਸਦਾ ਪਿਆਰਾ ਪਤੀ ਜੋ ਉਸ ਲਈ ਸਭ ਕੁਝ ਕਰਨ ਲਈ ਤਿਆਰ ਹੈ, ਉਹ ਵਿਆਕੁਲ ਹੋਈ ਉਸਨੂੰ ਇਕ ਪੁੱਤਰ ਮੁੱਲ ਹੀ ਲਿਆ ਕੇ ਦੇਣ ਲਈ ਆਖਦੀ ਹੈ :

'ਮੈਨੂੰ ਪੁਤਰ ਲਿਆ ਦੇਹ ਵੇ ਮੁੱਲ ਨੂੰ।'

ਪਤੀ ਉਸਨੂੰ ਝੂਠੀ ਧਰਵਾਸ ਦੇਂਦਾ ਹੈ ਤੇ ਕਹਿੰਦਾ ਹੈ :

ਪੁੱਤਾਂ ਵਾਲੀਆਂ ਦੇ ਮੈਲੇ ਮੈਲੇ ਵੇਸ,
ਤੇਰੀ ਸੇਜੇ ਚੰਬਾ ਖਿੜਿਆ।

ਪਰ ਪੁੱਤਰ ਤੋਂ ਬਿਨਾਂ ਉਸਨੂੰ ਆਪਣਾ ਸਾਫ ਸੁਥਰਾ ਵੇਸ, ਪਹਿਨੇ ਹੋਏ ਸੁੰਦਰ ਗਹਿਣੇ ਤੇ ਸਮੁੱਚਾ ਹਾਰ-ਸ਼ਿੰਗਾਰ ਫਜ਼ੂਲ, ਭਾਰੀ ਅਤੇ ਅਰਥ ਰਹਿਤ ਲੱਗਦੇ ਹਨ। ਉਹਦੇ ਮਨ ਦੀ ਭਾਵਨਾ ਪੀੜਤ ਸ਼ਬਦਾਂ ਵਿਚ ਇੰਜ ਪ੍ਰਗਟ ਹੁੰਦੀ ਹੈ :

'ਅੱਗ ਲਾਵਾਂ ਸੋਨਾ, ਅੱਗ ਲਾਵਾਂ ਵੇਸ,
ਵੇ ਮੈਨੂੰ ਪੁੱਤਰ ਲਿਆ ਦੇਹ ਵੇ ਮੁੱਲ ਨੂੰ।'

ਕੋਈ ਪੇਸ਼ ਨਾ ਜਾਂਦੀ ਵੇਖ ਉਹ ਨਿਰਾਸ਼ ਹੋਈ ਸਿਰ ਸੁੱਟ ਕੇ ਬੈਠ ਜਾਂਦੀ ਹੈ ਮਨ ਵਿਚ ਝਾਤ ਪਾਉਂਦੀ ਹੈ। ਉਹਨੂੰ ਲੱਗਦਾ ਹੈ ਇਹ ਮਿੱਠੇ ਮੇਵੇ ਰੱਬ ਦੀ ਬਖਸ਼ਿਸ ਹਨ। ਆਪਣੇ ਪਿਆਰੇ ਪਤੀ ਦਾ ਪੱਲੇ ਜਿਹੇ ਹੱਥ ਘੁੱਟ ਕੇ ਆਖਦੀ ਹੈ :

'ਪੁੱਤ ਮਿੱਠੜੇ ਮੇਵੇ,
ਮਾਹੀ ਵੇ, ਪੁੱਤ ਮਿੱਠੜੇ।
ਵਿਚ ਬਜ਼ਾਰੀਂ ਨਾ ਵਿਕਦੇ,
ਮਾਹੀ ਵੇ, ਰੱਬ ਦੇਵੇ ਤਾਂ ਦੇਵੇ।

ਸਹੁਰੇ ਘਰ ਦੇ ਬਾਕੀ ਜੀਅ ਵੀ ਤੇ ਪਰਿਵਾਰ ਦੀਆਂ ਔਰਤਾਂ ਉਚੇਚੇ ਤੌਰ ਤੇ ਉਹਦੇ ਕੋਲੋਂ ਇਹੋ ਆਸ ਕਰਦੀਆਂ ਹਨ ਕਿ ਉਹ ਪਹਿਲਾ ਬੱਚਾ ਲੜਕੇ ਦੇ ਰੂਪ ਵਿਚ ਹੀ ਜਨਮੇ।

'ਪੇਠਾ ਨੀ ਮਾਈਓ ਪੇਠਾ
ਪੁੱਤ ਜੰਮੀ ਮਾਂਵੜੀਏ ਜੇਠਾ।
ਜੇਠੇ ਜੰਮਣ ਮਿਲਣ ਵਧਾਈਆਂ,
ਅੱਜ ਅਸੀਂ ਆਂਦਾ ਗੁੜ ਮਿਠਾ।

ਪੁੱਤ ਜੰਮਣ 'ਤੇ ਜੋ ਮਿਠਾਸ ਪਰਿਵਾਰ ਦੇ ਮਨਾਂ ਵਿਚ ਭਰ ਜਾਂਦੀ ਹੈ, ਉਹ ਮਿਠਾਸ ਉਸ ਦਿਹਾੜੇ ਨੂੰ ਕਰਮਾਂ ਭਾਗਾਂ ਵਾਲਾ ਬਣਾ ਦਿੰਦੀ ਹੈ। ਪੁੱਤ ਜੰਮਣ ਦੀ ਖੁਸ਼ੀ ਵਿਚ ਗੁੜ, ਪਤਾਸੇ ਤੇ ਲੱਡੂ ਵੰਡੇ ਜਾਂਦੇ ਹਨ। ਮਾਂ ਜੋ ਹੁਣ ਤਕ ਆਪਣੇ ਆਪ ਨੂੰ ਖੜਸੁੱਕ ਰੁਖ ਸਮਝਦੀ ਸੀ, ਉਹਨੂੰ ਆਪਣੇ ਵਿਚੋਂ ਹਰੀਆਂ ਕਚੂਰ ਕਰੂੰਬਲਾਂ ਫੁਟਦੀਆਂ ਨਜ਼ਰ ਆਉਂਦੀਆਂ ਹਨ। ਹਰੇ ਭਰੇ ਪੁੱਤਰ ਦੀ ਛਾਂ ਦੇ ਆਸਰੇ ਹੀ ਉਸਨੇ 'ਮਾਂ ਠੰਢੀ ਛਾਂ' ਬਣਨਾ ਹੈ। ਮੁੰਡੇ ਦਾ ਪਿਓ, ਦਾਦਾ ਦਾਦੀ ਤੇ ਹੋਰ ਜੀਅ ਪਰਿਵਾਰ ਦੀ ਜੜ੍ਹ ਲੱਗ ਜਾਣ ਕਰਕੇ ਸੰਸਾਰ ਨਾਲ ਗੰਢ ਪੈ ਜਾਣ ਕਰਕੇ ਪੁਤ ਦੇ ਜੰਮਣ ਦੀ ਖੁਸ਼ੀ ਵਿਚ ਦਾਈਆਂ, ਲਾਗੀਆਂ ਤੇ ਧੀਆਂ, ਭੈਣਾਂ ਨੂੰ ਦਾਨ ਦਿੰਦੇ ਹਨ :

ਹਰਿਆ ਨੀ ਮਾਏ, ਹਰਿਆ ਨੀ ਭੈਣੇ,
ਹਰਿਆ ਤੇ ਭਾਗੀ ਭਰਿਆ ਵੇ ਹਾ।
ਜਿਸ ਦਿਹਾੜੇ ਮੇਰਾ ਹਰਿਆ ਨੀ ਜੰਮਿਆ,
ਸੋਈ ਦਿਹਾੜਾ ਭਾਗੀਂ ਭਰਿਆ ਵੇ ਹਾਂ।
ਜੰਮਦਾ ਹਰਿਆ ਪੱਟ ਵਲ੍ਹੇਟੋ,
ਕੁਛੜ ਦਿਓ ਇਹਨਾਂ ਦਾਈਆਂ ਤੇ ਮਾਈਆਂ,
ਕੀ ਕੁਛ ਦੇਣਾ ਇਹਨਾਂ ਦਾਈਆਂ ਤੇ ਮਾਈਆਂ
ਕੀ ਕੁਝ ਦੇਣਾ ਸਕੀਆਂ ਭੈਣਾਂ ਵੇ ਹਾਂ।
ਪੰਜ ਰੁਪਏ ਇਹਨਾਂ ਦਾਈਆਂ ਤੇ ਮਾਈਆਂ,
ਬੂਰੀ ਝੋਟੀ ਸਕੀਆਂ ਭੈਣਾਂ ਵੇ ਹਾਂ।

ਪੁੱਤ ਜੰਮਦਾ ਹੈ ਤਾਂ ਮਾਂ ਵੀ ਮਾਣ ਵਿਚ ਭਰ ਜਾਂਦੀ ਹੈ। ਸਮਾਜ ਅਤੇ ਪਰਿਵਾਰ ਦੇ ਜੀਆਂ ਵਿਚ ਵੀ ਉਸਦਾ ਮਹੱਤਵ ਦੂਣ ਸਵਾਇਆ ਹੋ ਜਾਂਦਾ ਹੈ। ਹੁਣ ਹੀ ਉਹ ਸਹੀ ਅਰਥਾਂ ਵਿਚ ਸਹੁਰੇ ਘਰ ਨਾਲ ਆਪਣਾ ਸੰਬੰਧ ਜੁੜਿਆ ਮਹਿਸੂਸ ਕਰਦੀ ਹੈ। ਪੁੱਤ ਜੰਮਣ ਨਾਲ ਸਹੁਰੇ ਘਰ ਉਸਦੀ ਉਚੇਰੀ ਕਦਰ ਅਤੇ ਪਛਾਣ ਹੁੰਦੀ ਹੈ :

ਨੀ ਸੋਹਣੀਏਂ ! ਨੀ ਮੋਹਣੀਏਂ।
ਹੁਕਮ ਹੋਇਆ ਸਰਕਾਰੋਂ
ਕਿ ਮੁੰਡੇ ਵਾਲੀ ਕੰਮ ਨਾ ਕਰੇ।

ਉਹ ਪੁਤਰ ਨੂੰ ਗੋਦ ਵਿਚ ਲੈ ਕੇ ਓਹਦੇ ਸਦਕੇ ਜਾਂਦੀ ਹੈ। ਉਹਨੂੰ ਮਿੱਠੀਆਂ ਲੋਰੀਆਂ ਦਿੰਦੀ ਹੈ। ਛਾਤੀ ਨਾਲ ਪੁਤ ਨੂੰ ਘੁਟੀ ਉਹ ਮਹਿਸੂਸ ਕਰਦੀ ਹੈ ਕਿ ਉਹਦੇ ਅੰਦਰ ਖੁਸ਼ੀ ਤੇ ਮਿਠਾਸ ਦਾ ਕੋਈ ਦਰਿਆ ਵਹਿੰਦਾ ਪਿਆ ਹੈ। ਉਹਦਾ ਜੀ ਕਰਦਾ ਹੈ, ਮਨ ਦੀ ਇਸ ਮਿਠਾਸ ਨੂੰ ਉਹ ਥੋੜ੍ਹੀ ਥੋੜ੍ਹੀ ਕਰਕੇ ਕੁਲ ਲੋਕਾਈ ਵਿਚ ਵੰਡ ਦੇਵੇ।

ਤੇਰੀ ਮਾਂ ਵੰਡੇ ਖੰਡ ਬੋਰੀਆਂ,
ਵੇ ਨਿੱਕਿਆ ! ਲੋਰੀਆਂ ਲੈ।
ਤੇਰਾ ਬਾਪ ਵੰਡੇ ਦੰਮਾਂ ਬੋਰੀਆਂ,
ਵੇ ਨਿੱਕਿਆ ! ਲੋਰੀਆਂ ਲੈ।

ਮਾਂ ਦੇ ਸਾਹ ਪੁੱਤ ਦੇ ਸਾਹਾਂ ਵਿਚ ਹੁੰਦੇ ਹਨ। ਪੁਤ ਖੁਸ਼ ਹੋਵੇ ਤਾਂ ਮਾਂ ਖੁਸ਼ੀ ਵਿਚ ਫੈਲਕੇ ਨਿੱਕਾ ਜਿਹਾ ਆਕਾਸ਼ ਬਣ ਜਾਂਦੀ ਹੈ। ਪੁਤ ਨੂੰ ਕੋਈ ਦੁਖ-ਪੀੜ ਹੋਵੇ ਤਾਂ ਉਹ ਸਿਮਟ ਕੇ ਇਕ ਨੁਕਤਾ, ਇਕ ਬਿੰਦੂ, ਇਕ ਅੱਥਰੂ ਬਣ ਜਾਂਦੀ ਹੈ :

ਸੌਂ ਜਾਹ ਮੇਰੇ ਲਾਲ ਪਿਆਰੇ।
ਦਿਲ ਦੀ ਬੱਟੀ, ਅੱਖਾਂ ਦੇ ਤਾਰੇ।
ਤੂੰ ਹੱਸੇਂ ਤੇ ਮੈਂ ਖੁਸ਼ ਹੋਵਾਂ
ਤੂੰ ਰੋਵੇਂ ਤਾਂ ਮੈਂ ਮਰ ਜਾਵਾਂ।
ਛੰਨਾ ਚੂਰੀ ਕੁਟ ਖਵਾਵਾਂ।
ਤੇਰੀਆਂ ਹੋਵਣ ਦੂਰ ਬਲਾਵਾਂ।

ਪੁਤ ਨੂੰ ਚੁੱਪ ਕਰਾਉਂਦੀ ਕਰਾਉਂਦੀ ਉਹ ਹੌਲੀ ਜਿਹੀ ਸੁਪਨਿਆ ਦੇ ਸੰਸਾਰ ਵਿਚ ਪਹੁੰਚ ਜਾਂਦੀ ਹੈ। ਉਹ ਆਪਣੇ ਆਪ ਨੂੰ ਤੇ ਮੁੰਡੇ ਦੇ ਪਿਉ ਨੂੰ ਮਿੱਠੀ ਜਿਹੀ ਮਸਖਰੀ ਵੀ ਕਰਦੀ ਹੈ ਤੇ ਹੁਣ ਤੋਂ ਗਹਿਣਿਆਂ ਵਿਚ ਲੱਦੀ ਨੂੰਹ ਰਾਣੀ ਦੇ ਸੁਪਨੇ ਲੈਣੇ ਵੀ ਸ਼ੁਰੂ ਕਰ ਦਿੰਦੀ ਹੈ :

ਵਾਹਵਾ ਕਾਕਾ ਬੱਲੀ, ਤੇਰੀ ਮਾਂ ਵਜਾਵੇ ਟੱਲੀ,
ਤੇਰਾ ਪਿਉ ਵਜਾਵੇ ਛੈਣੇ,
ਤੇਰੀ ਵਹੁਟੀ ਪਾਵੇ ਗਹਿਣੇ।

ਦਿਨ ਗੁਜ਼ਰਦੇ ਜਾਂਦੇ ਹਨ। ਪੁੱਤਰ ਵੱਡਾ ਹੁੰਦਾ ਜਾਂਦਾ ਹੈ। ਲੋਹੜੀਆਂ ਮਨਾਈਆਂ ਜਾਂਦੀਆਂ ਹਨ। ਖੁਸ਼ੀਆਂ ਸਾਂਝੀਆਂ ਕੀਤੀਆਂ ਜਾਂਦੀਆਂ ਹਨ। ਪੁੱਤਰ ਹੋਰ ਵੱਡਾ ਹੁੰਦਾ ਹੈ ਹਾਣੀਆਂ ਨਾਲ ਖੇਡਦਾ ਹੈ ਤਾਂ ਮਾਂ ਦੀਆਂ ਅੱਖਾਂ ਸਰੂਰ ਵਿਚ ਮੀਟੀਆਂ ਜਾਂਦੀਆਂ ਹਨ। ਕਈ ਵਾਰ ਉਹ ਸ਼ਰਾਰਤਾਂ ਵੀ ਕਰਦਾ ਹੈ। ਮਾਂ ਨਹੀਂ ਚਾਹੁੰਦੀ ਕਿ ਉਸਦਾ ਪੁੱਤ ਵੱਡਾ

ਹੋ ਕੇ ਪਰਿਵਾਰ ਲਈ ਬਦਨਾਮੀ ਦਾ ਕਾਰਨ ਬਣੇ ਜਾਂ ਉਸ ਦੇ ਦੁੱਧ ਨੂੰ ਲਾਜ ਲਾਵੇ। ਬੁਰੇ ਕੰਮਾਂ ਤੇ ਮਾੜੀਆਂ ਆਦਤਾਂ ਤੋਂ ਉਸਨੂੰ ਵਰਜਦੀ ਹੈ। ਮਨੋਂ ਸੁਖਣਾਂ ਸੁਖਦੀ ਹੋਈ ਪੁੱਤ ਦੇ ਭਲੇ ਲਈ ਉਹਨੂੰ ਗਾਲ੍ਹਾਂ ਵੀ ਦਿੰਦੀ ਹੈ। ਪੁਤ ਵੀ ਗੁਸਾ ਨਹੀਂ ਕਰਦੇ ਮੁਸਕਰਾਉਂਦੇ ਹੋਏ ਮਾਂ ਦੀਆਂ ਗਾਲ੍ਹਾਂ ਨੂੰ 'ਘਿਉ ਦੀਆਂ ਨਾਲਾਂ' ਸਮਝਦੇ ਹਨ। ਉਹ ਆਪ ਤਾਂ ਪੁਤ ਨੂੰ ਜੋ ਮਰਜ਼ੀ ਆਖ ਲਵੇ ਪਰ ਕਿਸੇ ਨੂੰ ਉਹ ਆਗਿਆ ਨਹੀਂ ਦਿੰਦੀ ਕਿ ਉਹਦੇ ਲਾਲ ਨੂੰ ਕੋਈ ਬੁਰਾ ਸ਼ਬਦ ਵੀ ਕਹੇ।

ਪੁਤਰ ਮੇਰੇ ਨੂੰ ਨਾ ਆਖੋ ਖੀਵਾ
ਪੁਤਰ ਮੇਰਾ ਮੇਰੇ ਨੈਣਾਂ ਦਾ ਦੀਵਾ
ਪੁਤਰਾਂ ਦੇ ਉਪਰ ਪੁਤਰ ਸੋਹਾਗਣ ਜਾਇਆ।

ਹੁਣ ਘਰ ਦੀ ਸਰਦਾਰਨੀ ਬਣੀ ਮਾਂ ਪੁਤਰਾਂ ਦੇ ਖੰਭਾਂ ਨਾਲ ਆਪਣੇ ਆਪ ਨੂੰ ਅਕਾਸ਼ੀਂ ਉਡਦਾ ਮਹਿਸੂਸ ਕਰਦੀ ਹੈ। ਪੁਤਰ ਜਵਾਨ ਹੁੰਦਾ ਹੈ ਤਾਂ ਉਸਦੇ ਅੰਦਰ ਇਕ ਅਨੋਖਾ ਸਵੈ-ਵਿਸ਼ਵਾਸ ਜਨਮ ਲੈਂਦਾ ਹੈ। ਉਹ ਆਪਣੇ ਪਤੀ ਦੇ ਬਰਾਬਰ ਖੜੋਕੇ ਰਾਇ ਦੇਣ ਅਤੇ ਰਾਇ ਮਨਾਉਣ ਦੇ ਸਮਰੱਥ ਹੋ ਜਾਂਦੀ ਹੈ। ਉਹ ਪਤੀ ਦੀ ਵਾਧੂ ਦੀ ਧੌਂਸ ਮੰਨਣੋਂ ਵੀ ਇਨਕਾਰੀ ਹੋ ਜਾਂਦੀ ਹੈ। ਉਹਦੇ ਅੰਦਰੋਂ ਬੇਟੇ ਦੀ ਮਾਂ ਹੋਣ ਦਾ ਮਾਣ-ਮੱਤਾ ਅਹਿਸਾਸ ਹੁੰਗਾਰ ਉੱਠਦਾ ਹੈ :

ਜੱਟਾ! ਹੱਥ ਚੁਕਿਆ ਤਾਂ ਵੇਖੀਂ
ਪੁਤ ਮੇਰਾ ਹੋਇਆ ਗੱਭਰੂ!

ਪੁਤ ਦੀ ਮੰਗਣੀ ਹੁੰਦੀ ਹੈ। ਵਿਆਹ ਦਾ ਦਿਨ ਨੇੜੇ ਆਉਂਦਾ ਹੈ। ਇਹ ਦਰਾਣੀਆਂ ਜਠਾਣੀਆਂ ਤੇ ਸਕੀਆਂ ਸੋਦਰੀਆਂ ਵਿਚ ਬੈਠ ਕੇ ਘੋੜੀਆਂ ਗਾਉਂਦੀ ਹੈ।

ਘੋੜੀ ਤੇ ਚੜ੍ਹਦਾ ਮੈਂ ਡਿੱਠਾ ਰਣਜੀਤ ਬੰਨੜਾ
ਮਾਤਾ ਨੇ ਸੀਸਾਂ ਦਿੱਤੀਆਂ
ਜੀਵੇਂ ਤੇ ਬਰਖੁਰਦਾਰ ਵੇ।
ਜੀਵੇਂ ਤੇ ਜਵਾਨੀਆਂ ਮਾਣ ਵੇ।

ਪੁਤ ਦੇ ਵਿਆਹ ਦਾ ਖੁਸ਼ੀਆਂ ਭਰਿਆ ਦਿਨ ਆਉਂਦਾ ਹੈ। ਮਾਂ ਲਈ ਪੁਤ ਦੇ ਜਨਮ-ਦਿਨ ਤੋਂ ਬਿਨਾਂ ਇਹ ਉਹਦੀ ਜ਼ਿੰਦਗੀ ਦਾ ਸਭ ਤੋਂ ਮਹੱਤਵਪੂਰਨ ਦਿਨ ਹੈ। ਉਹਦੇ ਅੰਦਰ ਖੁਸ਼ੀਆਂ ਤੇ ਚਾਵਾਂ ਦੀ ਰਿਮਝਿਮ ਹੋ ਰਹੀ ਹੁੰਦੀ ਹੈ। ਉਹ ਸ਼ਗਨ ਮਨਾਉਂਦੀ ਗਾਉਂਦੀ ਫਿਰਦੀ ਹੈ :

ਨਿੱਕੀ ਨਿੱਕੀ ਬੂੰਦੀਂ ਨਿੱਕਿਆ ਮੀਂਹ ਵੇ ਵਰ੍ਹੇ
ਮਾਂ ਵੇ ਸੋਹਾਗਣ ਤੇਰੇ ਸ਼ਗਨ ਕਰੇ।
ਦੰਮਾਂ ਦੀ ਬੋਰੀ ਤੇਰਾ ਬਾਪ ਫੜੇ
ਮਾਂ ਵੇ ਸੋਹਾਗਣ ਤੇਰੇ ਸ਼ਗਨ ਕਰੇ।

ਸਹੁਰੇ ਘਰ ਜਾਂਦੇ ਪੁਤ ਨੂੰ ਸਿਹਰਾ ਬੰਨ੍ਹਦੇ ਸਮੇਂ ਮਾਂ ਚਾਅ-ਮਲ੍ਹਾਰ ਕਰਦੀ ਹੈ। ਉਹ ਉਹਨੂੰ ਅਜੇ ਵੀ ਅੱਲੜ੍ਹ ਉਮਰ ਤੇ ਅੰਜਾਣ-ਮੱਤ ਸਮਝਦੀ ਹੋਈ ਨਿੱਕੀਆਂ ਨਿੱਕੀਆਂ ਮੱਤਾਂ ਦਿੰਦੀ ਹੈ। ਉਮਰ ਭਰ ਦੇ ਤਜਰਬੇ ਤੋਂ ਪ੍ਰਾਪਤ ਹੋਇਆ ਸਮਝਾਉਂਦੀ ਹੈ :

ਮਾਲਣ ਕੱਚੀਆਂ ਪੱਕੀਆਂ ਕਲੀਆਂ ਤੋੜ ਕੇ
ਸਿਹਰਾ ਗੁੰਦ ਲਿਆਇਓ ਮੇਰੇ ਲਾਲ ਦਾ

ਸੁੰਦਰ ਸਿਹਰਾ ਪਹਿਨ ਕੇ
ਸਹੁਰੇ ਘਰ ਜਾਇਓ ਮੇਰੇ ਲਾਲ ਬੰਨਾਂ।
ਬੰਨਾਂ! ਸਹੁਰੇ ਘਰ ਗਲੀਆਂ ਭੀੜੀਆਂ
ਘੋੜਾ ਸਹਿਜ ਚੜ੍ਹਾਇਓ ਮੇਰੇ ਲਾਲ ਬੰਨਾ।
ਬੰਨਾਂ! ਸਾਲੀ ਹੈ ਨਟਬਾਵਰੀ
ਜ਼ਰਾ ਹੱਸ ਕੇ ਬੁਲਾਇਓ ਮੇਰੇ ਲਾਲ ਬੰਨਾਂ।

ਪੁਤ ਨੂੰਹ ਨੂੰ ਵਿਆਹ ਕੇ ਘਰ ਲਿਆਉਂਦਾ ਹੈ ਤਾਂ ਮਾਂ ਨੂੰ ਲੱਗਦਾ ਹੈ, ਉਹਦੀ ਉਮਰ ਭਰ ਦੀ ਘਾਲਣਾ ਪੂਰੀ ਹੋ ਗਈ ਹੈ। ਉਹ ਨੂੰਹ-ਪੁਤਰ ਦੇ ਸਿਰ ਤੋਂ ਪੰਜ ਵਾਰ ਪਾਣੀ ਵਾਰ ਕੇ ਮੱਥੇ ਨੂੰ ਲਾਕੇ ਹਰ ਵਾਰ ਘੁੱਟ ਭਰਦੀ ਹੈ। ਇਹ ਘੁਟ ਉਹਦੀ ਰੂਹ ਦਾ ਰੱਜ ਹੁੰਦੇ ਹਨ। ਉਹਨੂੰ ਅਥਾਹ ਮਾਨਸਿਕ ਤਸੱਲੀ, ਅਨੋਖੀ ਖੁਸ਼ੀ ਤੇ ਆਪਣੇ ਆਪ ਦੇ ਭਰੇ ਭਰੇ ਹੋਣ ਦਾ ਮੁਕੰਮਲ ਅਹਿਸਾਸ ਹੁੰਦਾ ਹੈ। ਇਹੋ ਪਲ ਹੀ ਤਾਂ ਸੀ, ਜਿਸਦਾ ਉਸਨੂੰ ਇਕ ਉਮਰ ਤੋਂ ਇੰਤਜ਼ਾਰ ਸੀ। ਇਸ ਦਿਨ ਲਈ ਉਸਨੇ ਕਿੰਨੀਆਂ ਸੁੱਖਣਾਂ ਸੁਖੀਆਂ ਸਨ :

ਪਾਣੀ ਵਾਰ ਬੰਨੇ ਦੀਏ ਮਾਏ
ਬੰਨਾਂ ਤੇਰਾ ਬਾਹਰ ਖੜ੍ਹਾ।
ਸੁਖਾਂ ਸੁਖਦੀ ਨੂੰ ਇਹ ਦਿਨ ਆਏ,
ਬੰਨਾਂ ਬਾਹਰ ਖੜਾ।

ਮਾਂ ਅਤੇ ਉਸਦੀਆਂ ਸਕੀਆਂ-ਸੋਦਰੀਆਂ ਮੁੰਡੇ ਦੇ ਸੋਹਣੇ ਨਾਂ ਤੇ ਨਵੀਂ ਆਈ ਵਹੁਟੀ ਦੀ ਖੂਬਸੂਰਤੀ ਦੀ ਪ੍ਰਸੰਸਾ ਕਰਦੀਆਂ ਹਨ :

ਸੁਪਨਦੀਪ ਸਿੰਘ ਸੁਹਣਾ ਵੇ ਨਾਂ ਤੇਰਾ
ਕਹਿੰਦਿਆਂ ਮੂੰਹ ਭਰ ਜਾਵੇ ।
ਵਹੁਟੀ ਤੇਰੀ ਵੇ ਸੋਹਣੀ
ਤਿਲੀਅਰ ਮੋਰ ਉਡਾਉਂਦੀ ਆਵੇ ।

ਮੁੰਡੇ ਦੀ ਮਾਂ ਨੂੰ ਵਧਾਈਆਂ ਮਿਲਦੀਆਂ ਹਨ :

ਨੀ ਵਧਾਇਓਂ ਰਜਵੰਤ ਕੌਰੇ ਤੈਨੂੰ
ਨੀ ਵਧਾਇਓਂ ਨੀ ।
ਨੀ ਵਧਾਇਓਂ ਤੇਰੇ ਆਰ ਨੂੰ ਪਰਿਵਾਰ ਨੂੰ
ਤੇਰੇ ਬਾਪ ਵੱਡੇ ਸਰਦਾਰ ਨੂੰ......

ਨਵੀਂ ਨੂੰਹ ਹੌਲੀ-ਹੌਲੀ ਘਰ ਦੇ ਜੀਆਂ ਵਿਚ ਰਚ-ਮਿਚ ਜਾਂਦੀ ਹੈ । ਸੱਸ ਉਸ ਨਾਲ ਚਾਅ-ਮਲ੍ਹਾਰ ਕਰਦੀ ਨਹੀਂ ਥੱਕਦੀ । ਪਰ ਉਸਨੂੰ ਹੌਲੀ-ਹੌਲੀ ਮਹਿਸੂਸ ਹੁੰਦਾ ਹੈ ਜਿਵੇਂ ਉਸਦਾ ਪੁਤਰ ਉਸਤੋਂ ਦੂਰ ਤੇ ਆਪਣੀ ਪਤਨੀ ਦੇ ਨੇੜੇ ਜਾ ਰਿਹਾ ਹੋਵੇ । ਜਵਾਨ ਸਾਥ ਦੀ ਲੋੜ ਅਤੇ ਮੋਹ ਕਰਕੇ ਪੁੱਤ ਦਾ ਨੂੰਹ ਨਾਲ ਨੇੜੇ ਹੋਣਾ ਸੁਭਾਵਕ ਤੇ ਕੁਦਰਤੀ ਗੱਲ ਹੈ । ਪਰ ਮਾਂ ਜੋ ਆਪਣੇ ਆਪ ਨੂੰ ਪੁਤ ਦੇ ਪਿਆਰ ਦੀ ਵਾਹਿਦ ਮਾਲਕ ਸਮਝਦੀ ਸੀ—ਹੁਣ ਮਹਿਸੂਸ ਕਰਦੀ ਹੈ ਕਿ ਬਿਗਾਨੀ ਧੀ ਨੇ ਕੁਝ ਹੀ ਦਿਨਾਂ ਵਿਚ ਆ ਕੇ ਉਸਤੋਂ ਉਸਦਾ ਪੁੱਤਰ ਖੋਹ ਲਿਆ ਹੈ । ਉਸਤੇ ਕਬਜ਼ਾ ਕਰ ਲਿਆ ਹੈ । ਇਹ ਸਥਿਤੀ ਬਹੁਤੀ ਵਾਰ ਨੂੰਹ-ਸੱਸ ਦੇ ਸੰਬੰਧਾਂ ਵਿਚ ਤਣਾਅ ਵੀ ਪੈਦਾ ਕਰ ਦਿੰਦੀ ਹੈ । ਪਤੀ-ਪਿਆਰ ਦੇ ਮਾਣ ਵਿਚ ਮਤੀ ਨਵ-ਵਿਆਹੀ ਮੁਟਿਆਰ ਜਦੋਂ ਘਰ ਵਿਚ ਪੈਰ ਜਮਾ ਲੈਂਦੀ ਹੈ, ਆਲਾ-ਦੁਆਲਾ ਜਾਣ ਸਮਝ ਲੈਂਦੀ ਹੈ ਤਾਂ ਇਕ ਦਿਨ ਸੱਸ ਦੇ ਸਾਹਵੇਂ ਬੋਲ ਉਠਦੀ ਹੈ :

ਕੋਠੇ ਹੇਠ ਪਸੇਰਾ
ਨੀ ਨਿਕਲ ਸੱਸੜੀਏ ਘਰ ਮੇਰਾ
ਤੂੰ ਵੱਸ ਲਿਆ ਬਥੇਰਾ
ਹੁਣ ਵਾਰਾ-ਪਾਰਾ ਮੇਰਾ ।

ਸੱਸ ਨੂੰ ਵੀ ਹੁਣ ਨੂੰਹ ਬੁਰੀ ਲੱਗਦੀ ਹੈ । ਜੇ ਨੂੰਹ ਥੋੜ੍ਹੇ ਸਾਉਲੇ ਰੰਗ ਦੀ ਹੈ ਤਾਂ ਉਹ ਭੁੱਲ ਜਾਂਦੀ ਹੈ ਕਿ ਉਸਨੇ ਹੀ ਕਦੀ ਦਿਲ-ਖੋਲ੍ਹਕੇ ਉਸਦੀ ਖੂਬਸੂਰਤੀ ਦੀ ਪ੍ਰਸੰਸਾ ਕੀਤੀ ਸੀ । ਉਹ ਆਪਣੇ ਪੁਤਰ ਨੂੰ ਨਾਲ ਗੰਢਣ ਲਈ ਕਹਿੰਦੀ ਹੈ :

ਪੁੱਤ ਮੇਰਾ ਚੰਦ ਵਰਗਾ,
ਨੂੰਹ ਕਿੱਕਰ ਦੀ ਡਾਲੀ ।

ਦੋਵੇਂ ਜਣੀਆਂ ਹੀ ਇਕ ਪੁੱਤ ਉਪਰ ਤੇ ਦੂਜੀ ਪਤੀ ਉਪਰ ਆਪਣਾ ਅਧਿਕਾਰ ਸਮਝਦੀਆਂ ਹਨ । ਜਦੋਂ ਨੂੰਹ ਅੱਗੋਂ ਬੋਲਦੀ ਹੈ ਤਾਂ ਪੁਤਰ ਦੇ ਮੋਹ ਦੇ ਮਾਣ ਸਦਕਾ ਮਾਂ ਕਹਿੰਦੀ ਹੈ :

ਨੂੰਹੇ ! ਬਾਹਰੋਂ ਆਵੇ ਮੇਰਾ ਪੁੱਤ
ਨੀ ਪੁਟਾਵਾਂ ਤੇਰੀ ਗੁੱਤ
ਨੀ ਘਰੋਂ ਨੀ ਕਢਾ ਦੇਵਾਂ ।

ਪਰ ਨੂੰਹ ਨੂੰ ਆਪਣੇ ਹੁਸਨ, ਜਵਾਨੀ, ਨਖਰੇ ਤੇ ਪਿਆਰ ਦਾ ਮਾਣ ਹੈ । ਉਹ ਜਾਣਦੀ ਹੈ ਕਿ ਉਹ ਆਪਣੇ ਪਤੀ ਨੂੰ ਸਮਝਾਕੇ ਮਨਾ ਲਵੇਗੀ :

ਨਾਲ ਪਰਛਾਵੇਂ ਚਰਖਾ ਡਾਹਿਆ
ਪੁੱਤਰ ਤੇਰਾ ਆ ਗਿਆ ।
ਅੜੀਏ ਕੱਢ ਕੇ ਨਿੱਕਾ ਜਿਹਾ ਘੁੰਡ
ਅਸਾਂ ਸਮਝਾ ਲਿਆ ।
ਅੱਲ੍ਹੀਆਂ ਅੱਲ੍ਹੀਆਂ ਛਮਕਾਂ
ਦੂਰੋਂ ਨੀ ਲਿਆਂਵਦਾ ।
ਅੜੀਏ ! ਮਾਰੇ ਤੇਰੀ ਨੂੰਹ ਨੂੰ
ਤੇ ਵੱਜਣ ਬਰੂੰਹ ਨੂੰ ।

ਪੁੱਤਰ ਪਤਨੀ ਨੂੰ ਮਾਰਨਾ ਨਹੀਂ ਚਾਹੁੰਦਾ । ਪਰ ਉਹ ਮਾਂ ਨੂੰ ਵੀ ਨਰਾਜ਼ ਨਹੀਂ ਕਰਨਾ ਚਾਹੁੰਦਾ । ਕਿਉਂਕਿ ਉਸਨੂੰ ਅਹਿਸਾਸ ਹੈ ਕਿ ਉਸਦੀ ਜਨਮ ਦਾਤੀ ਨੇ ਉਸਨੂੰ ਬੜੀਆਂ ਮੁਸ਼ਕਲਾਂ ਨਾਲ ਪਾਲਿਆ ਪੋਸਿਆ ਤੇ ਪਰਵਾਨ ਚੜ੍ਹਾਇਆ ਹੈ । ਇੰਜ ਉਹ ਦੋਵੇਂ ਪਾਸੇ ਰੱਖਦਾ ਹੈ । ਉਹ ਝੂਠੀਆਂ ਛਮਕਾਂ ਹੀ ਹਨ ਪਰ ਉਹ ਮਾਂ ਨੂੰ ਖੁਸ਼ ਰੱਖਣ ਲਈ ਆਪਣੀ ਅਰਧਾਂਗਣੀ ਨਾਲੋਂ ਮਾਂ ਨੂੰ ਉਚੇ ਥਾਂ ਤੇ ਹੀ ਰੱਖਦਾ ਹੈ । ਹੋਰ ਰਿਸ਼ਤੇ ਭਾਵੇਂ ਕਿੰਨੇ ਵੀ ਨਜ਼ਦੀਕੀ, ਪਿਆਰੇ ਤੇ ਮੋਹ-ਭਿੱਜੇ ਹੋਣ ਤੇ ਉਹ ਗੰਢ-ਤੁੱਪ ਕਰਕੇ ਭਾਵੇਂ ਨਾ ਵੀ ਬਣਾਏ ਗਏ ਹੋਣ ਤਾਂ ਵੀ ਮਾਂ-ਪੁੱਤ ਦੇ ਸੰਬੰਧਾਂ ਦੀ ਸਰਵ-ਉਚਤਾ ਤੇ ਮਹੱਤਤਾ ਨੂੰ ਇਕ ਲੋਕ ਬੋਲੀ ਭਾਵ ਪੂਰਤ ਤੇ ਸਾਦਾ ਸ਼ਬਦਾਂ ਵਿਚ ਪ੍ਰਗਟਾਉਂਦੀ ਹੈ ।

ਰਿਸ਼ਤਾ ਮਾਂ-ਪੁੱਤ,
ਹੋਰ ਸਭ ਗੰਢ-ਤੁੱਪ ।

੧੫੩, ਗੋਲਡਨ ਐਵਨਿਊ, ਫੇਸ-1
ਜਲੰਧਰ ।

# ਪੰਜਾਬੀ ਗ਼ਜ਼ਲ ਦਾ ਕਾਮਾ :

# ਕ੍ਰਿਸ਼ਨ ਭਨੋਟ

—ਸੁਵਰਨ ਸਿੰਘ ਵਿਰਕ

ਮੁੱਕਣ ਵਾਲੀ ਸਦੀ ਦਾ ਦੂਜਾ ਅੱਧ ਪੰਜਾਬੀ ਗ਼ਜ਼ਲ ਯਾਤਰਾ ਦਾ ਦੁੜਕੀ ਪੈਣ ਤੋਂ ਲੈ ਕੇ ਤੇਜ਼ ਚਾਲ ਤੱਕ ਦਾ ਸਫ਼ਰ ਹੈ। ਜਿਸ ਵਿਚ ਕਿਤੇ ਕਿਤੇ ਇਹ ਆਪਣੀਆਂ ਬੁਲੰਦੀਆਂ ਨੂੰ ਛੋਹੰਦੀ ਵੀ ਨਜ਼ਰ ਆਉਂਦੀ ਹੈ। ਅਲੋਚਕਾਂ ਨੇ ਵੈਸੇ ਤਾਂ ਉਰਦੂ ਗ਼ਜ਼ਲ ਤੋਂ ਵੀ ਕਈ ਸਦੀਆਂ ਪਹਿਲਾਂ ਪੰਜਾਬੀ ਵਿਚ ਗ਼ਜ਼ਲ ਰਚੇ ਜਾਣ ਦੇ ਸਬੂਤ ਪੇਸ਼ ਕੀਤੇ ਹਨ ਪਰ ਇਹ ਵੀਹਵੀਂ ਸਦੀ ਹੀ ਸੀ ਜਿਸ ਵਿਚ ਮੌਲਾ ਬਖਸ਼ ਕੁਸ਼ਤਾ, ਧਨੀ ਰਾਮ ਚਾਤ੍ਰਿਕ ਆਦਿ ਮੋਢੀ ਗ਼ਜ਼ਲਗੋਆਂ ਦਾ ਲੜ ਫੜਕੇ ਪੰਜਾਬੀ ਗਜ਼ਲ ਸਾਹਿਤ ਪਿੜ ਵਿਚ ਪ੍ਰਵੇਸ਼ ਕਰਦੀ ਹੈ। ਬਰਕਤ ਰਾਮ ਯੁਮਨ, ਪ੍ਰੋ. ਮੋਹਨ ਸਿੰਘ, ਕਰਤਾਰ ਸਿੰਘ ਬਲੱਗਣ, ਪ੍ਰਿੰਸੀਪਲ ਤਖ਼ਤ ਸਿੰਘ, ਸਾਧੂ ਸਿੰਘ ਹਮਦਰਦ, ਦੀਪਕ ਜੈਤੋਈ, ਬਿਸ਼ਨ ਸਿੰਘ ਉਪਾਸ਼ਕ, ਅਜਾਇਬ ਸਿੰਘ ਹੁੰਦਲ, ਈਸ਼ਵਰ ਚਿੱਤਰਕਾਰ, ਬਾਵਾ ਬਲਵੰਤ, ਡਾਕਟਰ ਜਗਤਾਰ, ਰਣਧੀਰ ਸਿੰਘ ਚੰਦ, ਗੁਰਦੇਵ ਨਿਰਧਨ, ਠਾਕੁਰ ਭਾਰਤੀ, ਸ. ਸ. ਮੀਸ਼ਾ, ਸੁਰਜੀਤ ਪਾਤਰ, ਹਰਿਭਜਨ ਸਿੰਘ ਰੇਣੂ, ਹਰਿਭਜਨ ਸਿੰਘ ਕੋਮਲ, ਹਰਿਭਜਨ ਸਿੰਘ ਹੁੰਦਲ, ਗੁਰਭਜਨ ਗਿਲ, ਜਸਵਿੰਦਰ, ਇਕਵਿੰਦਰ, ਸਰਬਜੀਤ ਕੌਰ ਸੰਧਾਵਾਲੀਆ, ਮਹਿਮਾ ਸਿੰਘ ਆਦਿ ਕੁਝ ਕੁ ਨਾਂ (ਪੱਛਮੀ ਪੰਜਾਬ ਵਿਚਲੇ ਉਸਤਾਦ ਗ਼ਜ਼ਲਗੋਆਂ ਤੋਂ ਖ਼ਿਮਾ ਸਹਿਤ) ਪੰਜਾਬੀ ਗ਼ਜ਼ਲ ਦੇ ਹੋਏ ਤੇਜ਼ ਵਿਕਾਸ ਦੀ ਨਿਸ਼ਾਨਦੇਹੀ ਕਰਦੇ ਹਨ। ਪੰਜਾਬੀ ਗ਼ਜ਼ਲਕਾਰਾਂ ਦੀ ਇਸ ਛੇਕੜਲੀ ਢਾਣੀ ਵਿਚ ਮੋਹਰੀ ਹੋ ਕੇ ਉਭਰਦਾ ਹੈ ਆਪਣੇ ਸੱਜਰੇ ਛਪੇ ਗ਼ਜ਼ਲ ਸੰਗ੍ਰਹਿ 'ਤਲਖ ਪਲ' ਨੂੰ ਲੈ ਕੇ ਕ੍ਰਿਸ਼ਨ ਭਨੋਟ ਜਿਸ ਦੇ ਪਹਿਲੇ "ਮਹਿਕ ਦੇ ਹਸਤਾਖਰ" ਅਤੇ "ਜਲ ਤਰੰਗ" ਦੇ ਗ਼ਜ਼ਲ ਸੰਗ੍ਰਹਿ ਵੀ ਛਪ ਚੁੱਕੇ ਹਨ।

ਅੱਜ ਦੇ ਗਤੀਸ਼ੀਲ ਮਨੁੱਖ ਲਈ ਲੰਮੀਆਂ ਕਾਵਿ-ਕ੍ਰਿਤਾਂ ਨੂੰ ਸਮਝਣ, ਪੜ੍ਹਣ ਅਤੇ ਮਾਨਣ ਦੀ ਵਿਹਲ ਕਿੱਥੇ ਹੈ। ਵੈਸੇ ਤਾਂ ਸਾਡਾ ਲੋਕ ਸਾਹਿਤ ਵੀ ਸੰਕੇਤ ਭਾਸ਼ਾ ਨਾਲ ਭਰਪੂਰ ਹੈ :

"ਪੱਲਾ ਮਾਰ ਕੇ ਬੁਝਾ ਗਈ ਦੀਵਾ,
ਅੱਖ ਨਾਲ ਗੱਲ ਕਰ ਗਈ।"

ਇਸ ਲਈ ਅਜੋਕੇ ਪੀੜਾਂ ਗ੍ਰਸੇ, ਭੀੜਾਂ ਲਤਾੜੇ ਅਤੇ ਖੰਡਿਤ ਮਨੁੱਖ ਲਈ ਆਪਣੀ ਅਭਿ-ਵਿਅਕਤੀ ਦਾ ਸਭ ਤੋਂ ਆਸਾਨ ਤਰੀਕਾ, ਗ਼ਜ਼ਲ ਦੇ ਕੁਝ ਸ਼ੇਅਰ ਹੀ ਹੋ ਸਕਦੇ ਹਨ ਜਿਹਨਾਂ ਨੂੰ ਸੁਣਨ ਵਾਲਿਆਂ ਜਾਂ ਪੜ੍ਹਣ ਵਾਲਿਆਂ ਪਾਸ ਵੀ ਵਕਤ ਦੀ ਘਾਟ ਅਕਸਰ ਬਣੀ ਰਹਿੰਦੀ ਹੈ। ਇਹੋ ਕਾਰਨ ਹੈ ਗ਼ਜ਼ਲ ਦੀ ਤਿਖੀ ਵਿਕਾਸ ਯਾਤਰਾ ਦਾ। ਇਸ ਦੇ ਵਿਸ਼ੇ ਵਸਤੂ ਵਿਚ ਕਦੇ ਸਮਝਿਆ ਜਾਂਦਾ ਸੀ ਕਿ ਸਿਰਫ ਔਰਤਾਂ ਨਾਲ ਗੱਲਾਂ ਕਰਨੀਆਂ ਹੀ ਸ਼ਾਮਲ ਹੈ। ਪ੍ਰੰਤੂ ਅੱਜ ਜੱਗ ਜਹਾਨ ਦਾ ਕੋਈ ਵੀ ਐਸਾ ਵਿਸ਼ਾ ਨਹੀਂ ਜਿਸਨੂੰ ਕਵੀਆਂ ਨੇ ਗ਼ਜ਼ਲ ਵਿਚ ਬਖੂਬੀ ਨਹੀਂ ਪ੍ਰਗਟਾਇਆ। ਪਰ "ਸ਼ਾਇਰ ਹੋਵਣ ਤੇ ਸੁਖ ਸੋਵਣ" ਜਿਵੇਂ ਸੰਭਵ ਨਹੀਂ ਇਵੇਂ ਗ਼ਜ਼ਲ ਦੇ ਸ਼ਿਅਰਾਂ ਦੀ ਉਤਪਤੀ ਵੀ "ਮਨ ਅੰਤਰਿ ਕੀ ਪੀੜ" ਤੋਂ ਬਿਨਾਂ ਸੰਭਵ ਨਹੀਂ। ਕ੍ਰਿਸ਼ਨ ਭਨੋਟ ਦੱਸਦਾ ਹੈ ਕਿ ਗ਼ਜ਼ਲ ਕਦੋਂ ਲਿਖੀ ਜਾਂਦੀ ਹੈ :

"ਭਰ ਜੋਬਨ ਤੇ ਹੋਣ ਜਦੋਂ ਵੀ ਦੁੱਖ, ਤਕਲੀਫ਼ਾਂ, ਗ਼ਮ।
ਓਹੀ ਮੌਸਮ ਹੁੰਦੈ ਸੱਜਣਾ, ਗ਼ਜ਼ਲਾਂ ਦਾ ਮੌਸਮ।"

ਦਿਲ ਦੇ ਲਹੂ ਵਿਚ ਉਂਗਲਾਂ ਡੁਬੋ ਕੇ ਲਿਖਣ ਵਾਲਿਆਂ ਦਾ ਕਲਾਮ ਹੀ ਸੁੱਤੀਆਂ ਤਰਬਾਂ ਜਗਾਇਆ ਕਰਦਾ ਹੈ। ਕ੍ਰਿਸ਼ਨ ਇਸ ਸਿਧਾਂਤ ਦਾ ਕਾਇਲ ਨਹੀਂ ਕਿ ਰਚਨਾਕਾਰ ਨੂੰ ਉਸਦੀ ਰਚਨਾ ਤੋਂ ਨਿਖੇੜ ਕੇ ਵੇਖਿਆ ਜਾਵੇ। ਉਹ ਤਾਂ ਸ਼ਾਇਰੀ ਨੂੰ ਕਿਸੇ ਦਰਵੇਸ਼ ਦਿਲ ਦਾ ਹਉਕਾ ਸਮਝਦਾ ਹੈ :

"ਸ਼ੌਂਕ ਸ਼ਾਇਰੀ ਦਾ ਚੁਰਾਇਐ ਜੇ ਮਨਾਂ ਤਾਂ ਖੁਦ ਨੂੰ,
ਸ਼ਰਤ ਪਹਿਲੀ ਹੈ ਕਿ ਦਰਵੇਸ਼ ਬਣਾਇਆ ਜਾਵੇ।"

ਗ਼ਾਲਿਬ ਨੂੰ ਨਸੀਹਤ ਦੇਣ ਵਾਲੇ ਦੋਸਤਾਂ ਤੇ ਬੜਾ ਗਿਲਾ ਸੀ। 'ਭਨੋਟ' ਵੀ ਸਮਝਦਾ ਹੈ ਕਿ ਅਜੋਕਾ ਯੁੱਗ ਨਸੀਹਤਾਂ ਦਾ ਯੁੱਗ ਨਹੀਂ, ਸਗੋਂ ਲੋਕ ਚੇਤਨਾ ਨੂੰ ਲੋਕ-ਪੱਖੀ ਪੈਂਤੜੇ ਤੋਂ ਹਲੂਣਕੇ, ਸਮਾਜਿਕ ਤਬਦੀਲੀ ਲਈ ਦਿਤੇ ਜਾਣ ਵਾਲਾ ਸੁਨੇਹੇ ਦਾ ਯੁੱਗ ਹੈ :

"ਨਾ ਨਸੀਹਤ ਤੇ ਨਾ ਉਪਦੇਸ਼ ਤੁਹਾਨੂੰ ਦੇਣੇ,
ਮੇਰੀ ਇਕ ਰੀਝ ਕਿ ਸੰਦੇਸ਼ ਪੁਚਾਇਆ ਜਾਵੇ।"

ਕ੍ਰਿਸ਼ਨ ਭਨੋਟ ਯੁੱਗ ਬੋਧ ਰਖਣ ਵਾਲਾ ਸ਼ਾਇਰ ਹੈ। ਉਹ ਇਤਿਹਾਸ ਦੀ ਤੋਰ ਤੋਂ ਵਾਕਿਫ਼ ਹੈ। ਹਰ ਯੁੱਗ ਦੇ

ਆਪਣੇ ਵਿਚਾਰ ਢੂੰਦੇ ਹਨ। ਵੇਲਾ ਵਿਹਾ ਚੁਕੇ ਵਿਚਾਰਾਂ ਨੂੰ ਚੁਕੀ ਫਿਰਨਾ, ਬਾਂਦਰੀ ਦੁਆਰਾ ਮੋਏ ਬੱਚੇ ਨੂੰ ਗਲ ਨਾਲ ਲਾਈ ਫਿਰਨ ਦੇ ਤੁਲ ਹੈ। ਸਾਡਾ ਸਮਾਜਿਕ ਆਰਥਿਕ ਢਾਂਚਾ ਅਤੇ ਇਸ ਵਿਚਲੀਆਂ ਵਿਰੋਧੀ ਵਰਗਾਂ ਦੀਆਂ ਟੱਕਰਾਂ ਹੀ ਨਵੇਂ ਵਿਚਾਰਾਂ ਨੂੰ ਜਨਮ ਦਿੰਦੀਆਂ ਹਨ। ਕਵੀ ਪੁਰਾਤਨ ਪੰਥੀ ਨਹੀਂ ਅਤੇ ਨਾ ਹੀ ਪਿਛਲ-ਖੁਰੀ ਹੈ, ਤਦੇ ਹੀ ਉਹ ਕਹਿੰਦਾ ਹੈ :

"ਇਹ ਆਉਣ ਜਾਣ ਤੇ ਬਣਿਆ ਯੁੱਗਾਂ ਯੁੱਗਾਂ ਤੋਂ ਹੀ,
ਨਵੇਂ ਵਿਚਾਰ ਜਦੋਂ ਆਉਣ ਤਾਂ ਪੁਰਾਣੇ ਜਾਣ।"

......

"ਮੁਸਾਫਿਰ ਉਹ ਕਦੇ ਅੰਨ੍ਹੀ ਗਲੀ ਦੇ ਹੋ ਨਹੀਂ ਸਕਦੇ,
ਵਿਚਾਰਾਂ ਦੀ ਜਿਨ੍ਹਾਂ ਦੇ ਮਨ 'ਚ ਸੂਹੀ ਰੋਸ਼ਨੀ ਹੋਵੇ।"

......

"ਭਟਕਣ ਹੀ ਪੱਲੇ ਪਾਉਂਦਾ ਹੈ ਸੇਧ ਵਿਹੂਣਾ ਤੁਰਨਾ,
ਮੰਜ਼ਿਲ ਤੇ ਪਹੁੰਚਾਂਗੇ ਕੇਵਲ ਠੀਕ ਦਿਸ਼ਾ ਦੇ ਜ਼ਰੀਏ।"

......

"ਜੂਝਦੇ ਹੱਥਾਂ ਦੀ ਮਿਹਨਤ ਦੀ ਹੀ ਸਾਰੀ ਸਿਰਜਣਾ,
ਧਰਤ ਤੇ ਜਿੰਨਾ ਵੀ ਕੁਝ ਹੈ ਖ਼ੂਬਸੂਰਤ ਦੋਸਤੋ।"

......

"ਸੋਚ ਰੋਸ਼ਨ ਰਹੇਗੀ ਤਦੇ ਆਪਣੀ,
ਹੋਣਗੇ ਸੋਚ ਵਿਚ ਰੰਗ ਸੱਤੇ ਅਗਰ।
ਉਹ ਜਿਨ੍ਹਾਂ ਨੂੰ ਕਿ ਇਸ ਦਾ ਨਾਂ ਮੈਂ ਤੋਂ ਪਰੇ,
ਨਿੱਜ ਦੇ ਨੇਰ੍ਹ ਵਿਚ ਹੀ ਭਟਕ ਜਾਣਗੇ।"

ਤਬਦੀਲੀ ਕੁਦਰਤ ਦਾ ਕਾਨੂੰਨ ਹੈ ਜੋ ਸਮਾਜ ਵਿਚ ਵੀ ਵਾਪਰਦਾ ਹੈ। ਜਗਤ ਵਿਚ ਹਰ ਸ਼ੈ ਪਦਾਰਥ ਤੋਂ ਹੀ ਬਣਦੀ ਹੈ। ਮਨੁਖੀ ਮਨ ਪਦਾਰਥ ਦਾ ਹੀ ਸੁਧਰਿਆ ਰੂਪ ਹੈ। ਇਸੇ ਵਿਕਾਸਵਾਦੀ ਸਿਧਾਂਤ ਨੂੰ ਕ੍ਰਿਸ਼ਨ ਆਪਣੀਆਂ ਗ਼ਜ਼ਲਾਂ ਵਿਚ ਮਾਨਵੀ ਅਤੇ ਸਮਾਜਿਕ ਵਰਤਾਰਿਆਂ ਦੀ ਵਿਆਖਿਆ ਵਾਸਤੇ ਵਰਤਦਾ ਹੈ। ਉਹ ਇਤਿਹਾਸਕ ਭੌਤਿਕਵਾਦ, ਦਵੰਦਵਾਦੀ ਪਦਾਰਥਵਾਦ ਅਤੇ ਗਤੀ ਦੇ ਨੇਮਾਂ ਨੂੰ ਸਮਝਕੇ ਇਕ ਇਸ ਤਰ੍ਹਾਂ ਦੀ ਸਮਾਜਿਕ ਬਣਤਰ ਲਈ ਲੋਚਦਾ ਹੈ ਜਿਥੇ ਸਮਤਾਵਾਦੀ ਭਾਈਚਾਰੇ ਵਿਚ ਸਾਰੇ ਲੋਕ ਹੀ ਆਪਣੀ ਆਤਮਿਕ ਸੱਤਾ ਦਾ ਜਲੌਅ ਵੇਖਣ ਦੇ ਸਮਰੱਥ ਹੋਣਗੇ। ਉਹ ਵਰਗ ਹਿੱਤਾਂ ਦੇ ਆਧਾਰ ਤੇ ਬਣਦੇ ਟੁੱਟਦੇ ਭੱਜਦੇ ਮਨੁੱਖੀ ਰਿਸ਼ਤਿਆਂ ਦੇ ਇਤਿਹਾਸ ਅਤੇ ਅਹਿਸਾਸ ਤੋਂ ਭਲੀ ਭਾਂਤ ਪਰਿਚਿਤ ਹੈ। ਉਸਦੀ ਕਾਲ ਚੇਤਨਾ ਵਿਚ ਖੁਲ੍ਹਣ ਵਾਲੀ ਸ਼ਿਵਜੀ ਦੀ ਤੀਜੀ ਅੱਖ ਉਹਨੂੰ ਭਵਿਖ ਦਾ ਅਗਰਦੂਤ ਬਣਾ ਦਿੰਦੀ ਹੈ। ਉਹ ਆਪਣੇ ਆਪ ਨੂੰ ਇਤਿਹਾਸ ਦੀ ਅਨੰਤ ਤੋਰ ਦਾ ਸਾਥੀ ਬਣਾਈ ਰੱਖਣ ਲਈ ਨਿਰੰਤਰ ਕ੍ਰਿਆਸ਼ੀਲ ਰਹਿੰਦਾ ਹੈ। ਉਸਦੇ ਹੇਠਲੇ ਸ਼ੇਅਰ ਇਸੇ ਸੰਦਰਭ ਵਿਚ ਵੇਖੇ ਜਾ ਸਕਦੇ ਹਨ ਕਿ ਉਹ ਫ਼ਲਸਫ਼ੇ ਨੂੰ ਸਮਝਣ ਵਾਲਾ ਕਵੀ ਹੈ :

"ਨਾ ਖਿਆਲ ਦੀ ਹੈ ਮਾਇਆ, ਜੁ ਇਹ ਜਗਤ ਦਾ ਪਸਾਰਾ,
ਜੇ ਸਥੂਲ ਹੀ ਨ ਹੁੰਦਾ, ਨਾ ਕੋਈ ਵਿਚਾਰ ਹੁੰਦਾ।"

......

"ਹੁੰਦਾ ਵਿਰੋਧ ਤਿੱਖਾ ਤੇਰਾ ਨ 'ਕ੍ਰਿਸ਼ਨ' ਜੇਕਰ,
ਕੀਕਰ ਵਿਰੋਧੀਆਂ 'ਚੋਂ ਖ਼ੁਦ ਨੂੰ ਉਭਾਰ ਸਕਦਾ।"

......

"ਰਿਸ਼ਤਿਆਂ ਨੂੰ ਤਾਂ ਹਮੇਸ਼ਾ ਹਿਤ ਹੀ ਤੈਅ ਕਰਦੇ ਰਹੇ,
ਇਕ ਭੁਲੇਖੇ ਬੇਵਫ਼ਾ ਜਾਂ ਬਾ-ਵਫ਼ਾ ਕੋਈ ਨਹੀਂ।"

......

"ਕਾਮਯਾਬ ਰਹਿੰਦਾ ਹੈ ਵਕਤ ਨਾਲ ਜੋ ਬਦਲੇ,
ਵਕਤ ਦਾ ਜੋ ਰੁਖ ਬਦਲੇ ਸ਼ਾਹ ਸਵਾਰ ਹੁੰਦਾ ਹੈ।"

......

"ਮੱਥਿਆਂ ਇਹਨਾਂ ਦਿਆਂ 'ਚੋਂ ਫੁੱਟ ਪੈਣੇ ਨੂਰ ਨੇ,
ਜਦ ਕਦੇ ਸਾਦਾ ਦਿਲਾਂ ਦੀ ਸੋਚ ਤੋਂ ਲੱਥਾ ਜੰਗਾਲ।"

......

"ਰੋਕ ਹਟੇ ਰੁਕਿਆ ਨਾ ਪਰ, ਨਾ ਰੁਕਿਆ ਇਹ ਜ਼ੋਰਾਵਰ,
ਕਿੰਨਾ ਵੀ ਇਸ ਨੂੰ ਰੋਕੋ, ਰੁਕਦਾ ਪਰ ਇਤਿਹਾਸ ਨਹੀਂ।"

......

"ਇਹ ਕੀ ਰੀਤ ਕਿ ਵਿਹਲਾ ਬੰਦਾ ਸਾਰਾ ਹੀ ਸੁਖ ਮਾਣੇ,
ਰਾਤ ਦਿਨੇ ਜੋ ਮਿਹਨਤ ਕਰਦਾ ਰਹਿੰਦਾ ਹੈ ਕਰਜ਼ਾਈ।"

......

"ਜੰਮੇ ਕਬੀਲਦਾਰੀਆਂ ਦਾ ਫ਼ਿਕਰ ਲੈਕੇ ਨਾਲ,
ਆਉਂਦੀ ਗ਼ਰੀਬ ਤੇ ਕਦੋਂ ਰੁੱਤ ਚਾਅ ਮਲ੍ਹਾਰ ਦੀ।"

......

ਆਦਿ-ਕਾਲ ਤੋਂ ਹੀ ਕਲਾ ਅਤੇ ਸਾਹਿਤ ਲੋਕ ਧਾਰਿਆਂ ਵਿਚ ਪ੍ਰਵਾਣ ਚੜ੍ਹਦੇ ਰਹੇ ਹਨ ਜਦੋਂ ਕਦੇ ਵੀ ਇਹਨਾਂ ਨੂੰ ਸ਼ਾਹੀ ਮਹਿਲਾਂ ਦੀ ਚਾਰਦੀਵਾਰੀ ਵਿਚ ਲਿਜਾਇਆ

ਗਿਆ ਇਹ ਦਮ ਤੋੜ ਜਾਂਦੇ ਰਹੇ ਹਨ। ਕਵੀ ਦਾਂ ਰਚਨਾ ਕਰਮ ਵੀ ਰੋਟੀ ਰੋਜ਼ੀ ਲਈ ਜੂਝਦੀ ਲੁਕਾਈ ਦੀਆਂ ਅਸ਼ਾਵਾਂ ਉਮੰਗਾਂ ਅਤੇ ਆਕਾਂਖਿਆਵਾਂ ਨਾਲ ਜੁੜਿਆ ਹੁੰਦਾ ਹੈ। ਇਸ ਲਈ ਆਪਣੇ ਆਪ ਨੂੰ ਜੂਝਦੀ ਲੁਕਾਈ ਨਾਲ ਖੜ੍ਹਾ ਪਾਉਂਦਾ ਹੈ ਅਤੇ ਸੱਤਾਧਾਰੀਆਂ ਦੀਆਂ ਉਸ ਨੂੰ ਢਾਹੁਣ ਦੀਆਂ ਸਾਰੀਆਂ ਸਾਜ਼ਿਸ਼ਾਂ ਦਾ ਪਰਦਾ ਫਾਸ਼ ਕਰਦਾ ਜਾਂਦਾ ਹੈ। ਹਿੰਦੀ ਦੇ ਅਜੋਕੇ ਚਰਚਿਤ ਕਵੀ ਮੰਗਲੇਸ਼ ਡਬਰਾਲ ਦਾ ਇਹ ਕਥਨ ਕੁਥਾਂ ਨਹੀਂ ਹੋਵੇਗਾ—

"ਇਕ ਬੜਾ ਭਲਾ ਬੰਦਾ ਕਿਸੇ ਸੱਤਾ ਜਾਂ ਤਾਕਤ ਦੇ ਪਾਸ ਜਾਂਦਿਆਂ ਹੀ ਕਿਸ ਤਰ੍ਹਾਂ ਅਤੇ ਕਿਵੇਂ ਬਦਲ ਜਾਂਦਾ ਹੈ, ਇਹ ਬਹੁਤ ਰਹੱਸਮਈ ਹੈ। ਸੱਤਾ ਸਭ ਤੋਂ ਭਿਅੰਕਰ ਅਮੂਰਤ ਸ਼ੈ ਹੈ, ਜੋ ਆਪਣੇ ਸਾਰਿਆਂ ਤੋਂ ਸਥੂਲ ਫੂਹੜ ਰੂਪਾਂ ਤੋਂ ਲੈ ਕੇ, ਬਹੁਤ ਬਾਰੀਕ ਅਤੇ ਅਣਦਿਸਦੇ ਰੂਪਾਂ ਤਕ ਫੈਲੀ ਹੁੰਦੀ ਹੈ। ਇਕ ਆਦਮੀ ਲੰਮੇ ਸਮੇਂ ਤਕ ਕਮਿਊਨਿਸਟ ਰਹਿੰਦਾ ਹੈ, ਪਰ ਬੁਢਾਪੇ ਵਿਚ ਧਾਰਮਿਕ ਹੋ ਜਾਂਦਾ ਹੈ। ਮੇਰੀ ਸਮਝ 'ਚ ਨਹੀਂ ਆਉਂਦਾ ਉਸਦੇ ਵਿਅਕਤੀਤਵ ਵਿਚ ਇਹ ਤਬਦੀਲੀ ਕਿਵੇਂ ਹੁੰਦੀ ਹੈ। ਦੂਜੇ ਪਾਸੇ ਤੁਸੀ ਵੇਖੋਗੇ ਕਿ ਸਾਡੇ ਸਮਾਜ ਵਿਚ ਸਭ ਤੋਂ ਚੰਗੇ ਕੱਪੜੇ, ਸਭ ਤੋਂ ਸੁੰਦਰ ਫੁੱਲ, ਸਭ ਤੋਂ ਚੰਗਾ ਸੰਗੀਤ, ਸਭ ਤੋਂ ਸੁੰਦਰ ਰਹਿਣ-ਸਹਿਣ, ਸਭ ਕੁਝ ਸਮਾਜ ਦੇ ਸਭ ਤੋਂ ਭੈੜੇ ਜਾਂ ਜ਼ਾਲਮ ਲੋਕਾਂ ਦੇ ਪਾਸ ਹੈ। ਉਹਨਾਂ ਲੋਕਾਂ ਦੀ ਪਸੰਦ ਸਭ ਤੋਂ ਵਧੀਆ ਹੈ। ਹਿਟਲਰ ਜੋ ਕਿ ਕਾਤਲ ਹੈ, ਨੀਤਸ਼ੇ ਨੂੰ ਪੜ੍ਹਦਾ ਹੈ ਅਤੇ ਵਾਗਨਰ ਦਾ ਸੰਗੀਤ ਸੁਣਦਾ ਹੈ। ਪਰ ਭਾਸ਼ਾ ਇਹਨਾਂ ਸਾਰਿਆਂ ਨੂੰ ਬੇਨਕਾਬ ਕਰ ਦਿੰਦੀ ਹੈ। ਕੋਈ ਐਸੀ ਸ਼ੈ ਹੈ ਜੋ ਦੱਸ ਦਿੰਦੀ ਹੈ ਕਿ ਉਹ ਕਾਤਲ ਹੈ ਜਾਂ ਕੀ ਹੈ।"*

ਭਾਸ਼ਾ ਦੀ ਇਸ ਸ਼ਕਤੀ ਦਾ ਹੀ ਕਵੀ ਪ੍ਰਯੋਗ ਕਰਦਾ ਹੈ ਸੱਤਾ ਨਾਲ ਜੁੜੇ ਇਹਨਾਂ ਭਿਆਨਕ ਖ਼ਤਰਿਆਂ ਤੋਂ ਸਾਵਧਾਨ ਰਹਿਣ ਲਈ। ਸਾਡਾ ਗ਼ਜ਼ਲਗੋ ਕ੍ਰਿਸ਼ਨ ਭਨੋਟ ਸੱਤਾ ਦੀਆਂ ਇਹਨਾਂ ਬੁਰਿਆਈਆਂ ਪ੍ਰਤੀ ਪੂਰੀ ਤਰ੍ਹਾਂ ਸੁਚੇਤ ਹੈ; ਇਸ ਲਈ ਉਹ ਸੱਤਾ ਅਤੇ ਜ਼ਮੀਰ ਦੀ ਟੱਕਰ ਵਿਚੋਂ ਜਾਗਦੀ ਜ਼ਮੀਰ ਵਾਲਾ ਸ਼ਾਇਰ ਹੋ ਕੇ ਉੱਭਰਦਾ ਹੈ :

"ਮੈਂ ਸਥਾਪਤੀ ਦਾ ਪੁਰਜ਼ਾ, ਤਾਂ ਕਦੇ ਵੀ ਬਣ ਨਾ ਸਕਿਆ,
ਮੈਂ ਜ਼ਮੀਰ ਮਾਰ ਲੈਂਦਾ, ਨਾ ਕਦੇ ਖ਼ੁਆਰ ਹੁੰਦਾ।"

......

"ਇਹ ਸੱਤਾ ਹਰ ਨਿਆਮਤ ਦੇਣ ਦਾ ਇਕਰਾਰ ਕਰਦੀ ਹੈ,
ਇਦ੍ਹੀ ਇਕ ਸ਼ਰਤ ਹੈ ਬੰਦਾ ਜ਼ਮੀਰ ਅਪਣੀ ਜ਼ਰਾ ਮਾਰੇ।"

......

ਹਾਸ਼ਮ ਕਵੀ ਨੇ ਕਦੇ ਕਿਹਾ ਸੀ :

"ਮੂਰਖ ਲੋਕ ਸਦਾ ਸੁਖ ਸੌਂਦੇ
ਅਤੇ ਰੋਜ਼ ਕਮਾਵਣ ਪੈਸਾ।
ਨਾ ਕੁਛ ਊਚ ਨਾ ਨੀਚ ਪਛਾਨਣ
ਅਤੇ ਪ੍ਰੇਮ ਨਾ ਜਾਨਣ ਕੈਸਾ।"

ਕ੍ਰਿਸ਼ਨ ਭਨੋਟ, ਜੋ ਮੂਰਖ ਨਹੀਂ ਹੈ, ਉਹ ਵੀ ਹਾਸ਼ਮ ਦੇ ਲਹਿਜੇ ਵਿਚ ਹੀ, ਆਪਣੇ ਬੁੱਧਵਾਨ ਹੋਣ ਦਾ ਸੰਤਾਪ ਭੋਗਦਾ ਹੈ, ਦੂਜਿਆਂ ਦੇ ਦੁਖ ਵੇਖਕੇ ਤੜਪ ਉੱਠਣ ਵਾਲਾ ਕਵੀ ਹਿਰਦੇ ਦੀ ਸੂਖਮ ਸੋਚ ਤੇ ਵਿਅੰਗ ਕਰਦਾ ਹੈ :

"ਅਸੀਂ ਜੇ ਅਲਪ ਬੁੱਧ ਹੁੰਦੇ
ਤਾਂ ਇਉਂ ਕਿਸ਼ਤਾਂ 'ਚ ਮਰਦੇ ਨਾ,
ਇਹ ਸੂਖਮ ਸੋਚ ਵੀ ਮਾਰੇ,
ਸੰਵੇਦਨਸ਼ੀਲਤਾ ਮਾਰੇ।"

......

"ਬਣਾ ਰੱਖਣਾ ਤੂੰ ਸ਼ਿਸ਼ਟਾਚਾਰ ਬਚਣਾ ਸਾਫਗੋਈ ਤੋਂ,
ਗੁਆ ਬੈਠੀਂ ਨਾ ਦੇਖੀਂ 'ਕਿਸ਼ਨ ਵਾਙੂ ਤੂੰ ਬਣੀ ਹੋਈ।"

......

"ਬੇਫਿਕਰੀ ਧਨ 'ਚੋਂ ਨਾ ਮਿਲਦੀ
ਬੇਫਿਕਰੀ ਤਾਂ ਮਨ ਵਿਚ ਹੈ।"

ਵਾਰਿਸਸ਼ਾਹ ਹੀਰ ਰਾਂਝੇ ਦੇ ਪ੍ਰਿਥਮ ਮੇਲ ਸਮੇਂ ਰਾਂਝੇ ਦੇ ਮੂੰਹੋਂ ਹੇਠ ਲਿਖੇ ਜਾਦੂਈ ਸ਼ਬਦ ਕਢਵਾਉਂਦਾ ਹੈ ਜਿਸ ਤੇ ਹੀਰ ਉਸ ਨੂੰ ਆਪਾ ਸਮਰਪਿਤ ਕਰ ਦਿੰਦੀ ਹੈ :

"ਰਾਂਝੇ ਉੱਠ ਕੇ ਆਖਿਆ 'ਵਾਹ ਸੱਜਣ !'
ਹੀਰ ਹੱਸ ਕੇ ਤੇ ਮਿਹਰਬਾਨ ਹੋਈ।"

ਉਪ੍ਰੋਕਤ ਭਾਵਾਂ ਦੀ ਤਰਜਮਾਨੀ 'ਭਨੋਟ' ਦਾ ਹੇਠਲਾ ਸ਼ੇਅਰ ਕਰਦਾ ਹੈ :

"ਅਕਲ ਹੁੰਦਿਆਂ ਵੀ ਕਦੇ ਧੂੜ ਨਾ ਸਕਦਾ ਜਾਦੂ
ਗੱਲ ਕਰਨੇ ਦੀ ਨ ਜਿਸਨੂੰ ਕਿ ਕਲਾ ਆਉਂਦੀ ਹੈ।"

—————

*ਪਹਿਲ ਦਾ ਜ਼ਮੀਮਾ, ਦ੍ਰਿਸ਼ਯ ਕੇ ਭੀਤਰ ਕਵਿਤਾ, ਮੰਗਲੇਸ਼ ਡਬਰਾਲ ਸੇ ਲਲਿਤ ਕਾਰਤੀਕੇਯ ਕੀ ਬਾਤਚੀਤ।

ਢੇਰ ਚਿਰ ਪਹਿਲਾਂ ਕਬੀਰ ਹੋਰਾਂ ਨੇ 'ਨਿੰਦਾ ਜਨ ਕਉ ਖਰੀ ਪਿਆਰੀ' ਦਾ ਸਿੰਘ ਨਾਦ ਵਜਾਉਂਦਿਆਂ ਹੋਇਆਂ ਕਿਹਾ ਸੀ – ਨਿੰਦਕ ਤੋਂ ਨਾ ਡਰੋ, ਕਿਉਂਕਿ ਉਹ ਸਾਡੀ ਲੰਮੀ ਉਮਰ ਦੀ ਖੈਰ ਮੰਗਦਾ ਹੈ। ਮਰ ਗਏ ਤਾਂ ਨਿੰਦਿਆ ਕੀਹਦੀ ਕਰੇਗਾ ?—ਅਜੋਕੇ ਸਮੇਂ ਵਿਚ ਬੌਣੇ ਕੱਦ ਵਾਲੇ ਲੋਕ ਆਪਣੇ ਤੋਂ ਰਤਾ ਸਿਰ ਕੱਢਣ ਵਾਲੇ ਨੂੰ ਸਾੜੇ, ਕੀਨੇ, ਹਸਦ ਈਰਖਾ ਅਤੇ ਹਕਾਰਤ ਦੀ ਦ੍ਰਿਸ਼ਟੀ ਨਾਲ ਵੇਖਦੇ ਹਨ। ਅੱਜ ਦਾ ਇਹ ਲਘੂ ਮਾਨਵ ਸਾਡੇ ਸਮਾਜ ਵਿਚ ਹਰ ਥਾਂ ਹਾਜ਼ਰ ਹੈ, ਜਿਸ ਦਾ ਅੰਦਰਲਾ ਸੌੜਾ ਹੈ ਅਤੇ ਬਾਹਰਲਾ ਬੁੜਾਂ ਮਾਰਿਆ ਹੈ। ਉਹ ਆਪ ਆਪਣੀ ਸੋਚ ਕਾਰਨ ਪ੍ਰੇਸ਼ਾਨ ਹੈ ਅਤੇ ਦੂਜਿਆਂ ਨੂੰ ਆਪਣੀ ਬੋਲ ਬਾਣੀ ਦੁਆਰਾ ਪ੍ਰੇਸ਼ਾਨ ਕਰਨ ਦਾ ਠੇਕਾ ਚੁਕੀ ਫਿਰਦਾ ਹੈ। ਐਸੇ ਸੱਜਣਾਂ ਨਾਲ ਕ੍ਰਿਸ਼ਨ ਦਾ ਵਾਹ ਵਾਹਵਾ ਪਿਆ ਜਾਪਦਾ ਹੈ ਪਰ ਉਹ ਕਿਤੇ ਵੀ ਉਹਨਾਂ ਦਾ ਜ਼ਿਕਰ ਕਰਦਿਆਂ ਆਪਣਾ ਤਵਾਜ਼ਨ ਨਹੀਂ ਗੁਆਉਂਦਾ, ਸਗੋਂ ਖੁਦ ਨੂੰ ਉਹਨਾਂ ਦਾ ਅਹਿਸਾਨਮੰਦ ਦੱਸਦਾ ਹੈ :

"ਉਹਨਾਂ ਦੀ ਮਿਹਰ ਹੈ ਪਲ ਭਰ ਜੋ ਗਾਫ਼ਿਲ ਹੋਣ ਨ ਦਿੰਦੇ,
ਨਾ ਇਹ ਗੱਲ ਜਾਣਦੇ ਦੋਖੀ ਕਿ ਉਹ ਕਰਦੇ ਭਲਾ ਆਪਣਾ।"

......

"ਨ ਦੁਸ਼ਮਣ ਦੀ ਨਜ਼ਰ ਦੇ ਨਾਲ ਇਸਨੂੰ ਦੇਖਿਆ ਜੇਕਰ,
ਕਮੀ ਆਪਣੀ ਕਦੇ ਹੋ ਕੇ ਉਜਾਗਰ ਆ ਨਹੀਂ ਸਕਦੀ।"

......

"ਅਸੀਂ ਤਾਂ ਕੀ ਸਜ਼ਾ ਦੇਣੀ ਸੀ ਉਸਨੂੰ ਮਾਫ ਕਰ ਦਿਤੈ,
ਸੜੇ ਉਹ ਈਰਖਾ ਅਪਣੀ 'ਚ ਅਪਣੀ ਭੋਗਦਾ ਕਰਨੀ।"

ਇਸੇ ਤਰ੍ਹਾਂ ਕਵੀ ਅੱਜ ਦੇ ਸਮੇਂ ਵਿਚ ਸਾਹਿਤਕ ਇਨਾਮਾਂ ਸਨਮਾਨਾਂ ਦੇ ਦੇਣ ਦੁਆਉਣ ਵਾਲਿਆਂ ਤੇ ਵੀ ਕਟਾਖ ਕਰਦਾ ਹੈ ਜਿਸ ਵਿਚ ਪੈ ਕੇ ਵਿਅੰਗ ਦੀ ਵਿਧੀ ਵਰਤੀ ਗਈ ਹੈ :

"ਤੂੰ ਜੋੜ ਤੋੜ 'ਚ ਮਾਹਿਰ ਨਹੀਂ ਹੈਂ ਕ੍ਰਿਸ਼ਨ ਤਿਰਾ,
ਨਿਰੋਲ ਸ਼ਾਇਰੀ ਸਿਰ ਤੇ ਹੀ ਜੱਸ ਕਿਵੇਂ ਹੋਵੇ ?"

ਸਮਾਜ ਦੇ ਯਥਾਰਥ ਬੋਧ ਨਾਲ ਤਾਂ ਸਾਡਾ ਕਵੀ ਬਾਵਾਸਤਾ ਰਹਿੰਦਾ ਹੀ ਹੈ, ਫਿਰ ਵੀ ਉਹ ਗ਼ਜ਼ਲ ਲਿਖ ਰਿਹਾ ਹੈ ਅਤੇ ਗ਼ਜ਼ਲ ਮੁੱਢਲੇ ਰੂਪ ਵਿਚ ਤਾਂ ਸੁੰਦਰ ਚਿਹਰਿਆਂ ਦੀ ਪਰਕਰਮਾ ਕਰਨ ਵਾਲੀ ਸ਼ਾਇਰੀ ਹੀ ਤਾਂ ਸੀ। "ਭੈੜੇ ਨੈਣ ਨਾ ਰਹਿੰਦੇ ਤੱਕਣੋਂ ਵਾਲੀ" ਲੋਕ ਗੀਤ ਦੀ ਪਰੰਪਰਾ ਨੂੰ ਹੀ ਤਾਂ ਅੱਗੇ ਤੋਰਿਆ ਜਾ ਰਿਹਾ ਹੈ :

"ਤੇਰੇ ਮੁੱਖੜੇ ਨੇ ਹੀ ਤਾਂ ਤਿਹੁ ਐਸੀ ਭੜਕਾਈ ਹੈ,
ਜਿਨ੍ਹਾਂ ਮਰਜੀ ਦੇਖ ਲਵਾਂ ਮਿਟਦੀ ਭੋਰਾ ਪਿਆਸ ਨਹੀਂ।"

......

"ਇਹ ਵਜੂਦ ਹੀ ਸਾਰਾ ਸ਼ਹਿਦ ਸ਼ਹਿਦ ਹੋ ਜਾਂਦਾ,
ਇਕ ਨਜ਼ਰ ਤਿਰੀ ਮੈਨੂੰ, ਇਉਂ ਨਿਹਾਰ ਜਾਂਦੀ ਹੈ।"

ਗੁਰਬਖਸ਼ ਸਿੰਘ ਪ੍ਰੀਤਲੜੀ ਹੋਰਾਂ ਅਫਲਾਤੂਨੀ ਮੁਹੱਬਤ ਦਾ ਸੰਕਲਪ ਪ੍ਰਚਾਰਿਆ, ਜਿਸਦੇ ਜੁਆਬ ਵਿਚ ਯੁੱਗ ਕਵੀ ਪ੍ਰੋ: ਮੋਹਨ ਸਿੰਘ ਨੇ ਲਿਖਿਆ ਸੀ :

"ਹੋਵੇਗਾ ਸਹਿਜ ਪ੍ਰੀਤ ਦਾ ਦਰਜਾ ਵੀ ਕੁਝ ਜ਼ਰੂਰ,
ਅੰਬਾਂ ਦੀ ਭੁੱਖ ਐਬਾਕੜੀ ਲਾਹੁਵੇ ਨਾ ਜਾਨੀਆਂ।"

ਮੋਹਨ ਸਿੰਘ ਦੀ ਪੈੜ ਚਾਲ ਤੇ ਟੁਰਦਾ ਭਨੋਟ ਆਖਦਾ ਹੈ :

"ਜਿਸਮ ਨੂੰ ਮਨਫੀ ਮੁਹੱਬਤ 'ਚੋਂ ਮੈਂ ਕਰ ਸਕਦਾ ਨਹੀਂ,
ਜਿਸਮ ਬਿਨ ਸੰਕਲਪ ਹੁੰਦਾ ਹੁਸਨ ਦਾ ਕੋਈ ਨਹੀਂ।"

ਆਪਣੇ ਸ਼ੇਅਰਾਂ ਵਿਚ ਉਸਨੇ ਕਾਫੀ ਮੌਲਿਕ ਤਸ਼ਬੀਹਾਂ ਦੀ ਸਿਰਜਣਾ ਕੀਤੀ ਹੈ। ਉਸ ਦੇ ਕਾਵਿ ਬਿੰਬ ਮੌਲਿਕ ਹੋਣ ਦੇ ਨਾਲ ਨਾਲ ਨਰੋਏ ਵੀ ਹਨ। ਇਕ ਸੁੰਦਰ ਸਪਸ਼ਟ ਤਸਵੀਰ ਹਰ ਸ਼ੇਅਰ ਦੇ ਨਾਲ ਮੂਰਤੀਮਾਨ ਹੁੰਦੀ ਹੈ :

"ਮੈਂ ਰੁਲਦਾ ਫਿਰਦਾ ਹਾਂ ਏਦਾਂ ਬੂਹੇ ਬੂਹੇ ਉਤੇ,
ਉਸ ਖਤ ਵਾਂਗੂੰ ਲਿਖਿਆ ਜਿਸ ਤੇ ਗਲਤ ਕਿਸੇ ਸਿਰਨਾਵਾਂ।"

......

"ਸਿਖਰ ਦੁਪਹਿਰੇ ਹੋਰ ਕਿਸੇ ਤੇ ਕਿੰਜ ਭਰੋਸਾ ਹੋਵੇ,
ਪੈਰਾਂ ਹੇਠਾਂ ਲੁਕਦਾ ਫਿਰਦਾ ਆਪਣਾ ਹੀ ਪ੍ਰਛਾਵਾਂ।"

......

"ਉਸ ਤਰ੍ਹਾਂ ਦੀ ਹੀ ਤੇਜ਼ੀ ਵਿਚ ਮੇਰੇ ਵੱਲ ਗ਼ਮ ਆਉਂਦੇ,
ਘਰ ਵੱਲ ਪਰਤਣ ਜੀਕਣ ਫੌਜੀ ਆਪ ਕਟਾਕੇ ਨਾਂਵਾਂ।"

......

"ਖੁਸ਼ੀ ਦੇ ਅੱਥਰੂ ਅੱਖੀਂ ਤਿਰੇ ਮੁਸਕਾਨ ਬੁੱਲ੍ਹਾਂ ਤੇ,
ਤਿਰਾ ਚਿਹਰਾ ਕਿ ਵਰ੍ਹਦੇ ਮੀਂਹ ਚੋਂ
ਜਿਉਂ ਧੁੱਪ ਨਿਕਲੀ ਹੋਵੇ।"

......

"ਤਿਤਲੀਆਂ ਵਾਂਗ ਉਡਣ ਮਨ 'ਚ ਖਿਆਲ ਅਪਣੇ ਪਰ,
ਫੜਨ ਲੱਗਦਾ ਤਾਂ ਕੋਈ ਨਾ ਫੜਾਈ ਦਿੰਦੇ ।"

......

"ਚੈਨ ਦੇ ਪਲ ਦੇ ਲਈ ਦੌੜ ਅਕਾਰਥ ਅਪਣੀ,
ਚੈਨ ਦੇ ਪਲ ਤਾਂ ਸਦਾ ਚੋਰ ਭੁਲਾਈ ਦਿੰਦੇ ।"

......

"ਦਿੱਖ ਸਾਊ ਜੁ ਬਣਾਈ ਹੈ ਤੂੰ ਬਗਲੇ ਵਾਂਗੂੰ,
ਦਿੱਖ ਸਾਊ 'ਚ ਨ ਕਿਰਦਾਰ ਛੁਪਾ ਹੋਣਾ ਹੈ।"

ਪੰਜਾਬੀ ਦੇ ਠੇਠ ਮੁਹਾਵਰੇ ਨੂੰ ਜਿਸ ਖੂਬੀ ਨਾਲ ਕ੍ਰਿਸ਼ਨ ਨੇ ਆਪਣੇ ਸ਼ੇਅਰਾਂ ਵਿਚ ਬੰਨ੍ਹਿਆ ਹੈ ਉਹ ਆਪਣੀ ਮਿਸਾਲ ਆਪ ਹੈ ਇਸ ਨਾਲ ਸ਼ੇਅਰ ਦਾ ਹੁਸਨ ਦੂਣ-ਸੁਆਇਆ ਅਤੇ ਇਸ ਦਾ ਪ੍ਰਭਾਵ ਕਈ ਗੁਣਾ ਵਧ ਜਾਂਦਾ ਹੈ। ਮੁਹਾਵਰੇਦਾਰ ਬੋਲੀ ਵਿਚ ਗੱਲ ਕਰਨਾ ਗ਼ਜ਼ਲ ਦਾ ਮੀਰੀ ਗੁਣ ਬਣ ਗਿਆ ਹੈ। ਨਮੂਨੇ ਵਜੋਂ ਸ਼ੇਅਰ ਹਾਜ਼ਰ ਹਨ :

"ਗੱਲ ਕਰ ਮੂੰਹ ਨਾਲ, ਹੱਥ ਚੁੱਕਣਾ ਤਾਂ ਮੈਂ ਵੀ ਜਾਣਦਾ,
ਤੂੰ ਗੁਆ ਬੈਠੀਂ ਨ ਆਪਣੀ ਆਪ ਸਰਦਾਰੀ ਕਿਤੇ ।"

......

"ਅੱਖਾਂ 'ਚ ਜੱਗ ਦੇ ਰੜਕਦੈਂ ਤੂੰ ਕਿਸ਼ਨ ਕੁਝ ਤਾਂ ਹੈਂ,
ਐਵੇਂ ਕਿਸੇ ਨੂੰ ਜੱਗ ਨਾ ਅੱਖਾਂ ਦਿਖਾਲਦਾ ।"

......

ਜਾਣਦੇ ਡਰਨ ਕਦੋਂ ਕਿਸ਼ਨ ਜ਼ਮਾਨੇ ਕੋਲੋਂ,
ਕਿਸ਼ਨ ਤੇਰੇ ਦਾ ਸਦਾ ਡਾਂਗ ਤੇ ਡੇਰਾ ਹੁੰਦੈ ।"

......

ਸੱਚ ਕਹਿਣੇ ਦੀ ਜੋ ਆਦਤ ਮੁੱਢ ਤੋਂ ਸਾਨੂੰ ਰਹੀ,
ਕਿਸ਼ਨ ਇਸ ਕਰਕੇ ਕਿਤੇ ਹੁਣ ਗਲ ਸਕੇ ਸਾਡੀ ਨਾ ਦਾਲ।"

ਗ਼ਜ਼ਲ ਦੇ ਸ਼ੇਅਰਾਂ ਦਾ ਇਕ ਹੋਰ ਗੁਣ ਇਹਨਾਂ ਦੀ ਸਾਦਗੀ ਹੁੰਦਾ ਹੈ। ਕ੍ਰਿਸ਼ਨ ਦੇ ਸ਼ੇਅਰਾਂ ਵਿਚ ਸਾਦਗੀ ਦੇ ਨਾਲ ਨਾਲ ਡੂੰਘਿਆਈ ਵੀ ਬਹੁਤ ਹੈ। ਉਹਦਾ ਸ਼ੇਅਰ ਪੜ੍ਹਦਾ ਸੁਣਦਾ ਸਰੋਤਾ ਪਾਠਕ ਅਬਾਕ ਰਹਿ ਜਾਂਦ ਹੈ :

"ਬੜੀ ਦਾਤਾਰ ਦੀ ਕ੍ਰਿਪਾ ਰਹੀ, ਅਪਣੇ ਤੇ ਸਹੁੰ ਤੇਰੀ,
ਬਥੇਰੇ ਜ਼ਖ਼ਮ ਖਾਧੇ ਨੇ, ਬਥੇਰੇ ਅੱਥਰੂ ਪੀਤੇ ।

......

"ਪਰਾਇਆ ਮਾਲ ਹੈ ਕਿਸਮਤ 'ਚ ਸਾਡੇ ਸੱਚ ਕਹੇਂ ਪੰਡਤਾ,
ਮਿਲੀ ਉਹਨਾਂ ਗੁਨਾਹਾਂ ਦੀ ਸਜ਼ਾ ਸਾਨੂੰ ਜੁ ਨਾ ਕੀਤੇ ।

......

"ਜੋ ਸਾਡੇ ਨਾਲ ਹੈ ਬੀਤੀ, ਸੋ ਬੀਤੀ, ਉਹ ਗਈ ਬੀਤੀ,
ਦੁਆ ਕਰੀਏ ਕਿ ਦੁਸ਼ਮਣ ਨਾਲ ਵੀ ਨ ਇਸ ਤਰ੍ਹਾਂ ਬੀਤੇ ।"

......

ਸਮਝੀਂ ਨਾ ਕਿਸ਼ਨ ਭੋਰੇ, ਪਹਿਚਾਣਦਾ ਨ ਤੇਵਰ,
ਉਹ ਬੇਖ਼ਬਰ ਜਿਹਾ ਵੀ, ਇਉਂ ਬੇਖ਼ਬਰ ਨਹੀਂ ਹੈ ।

......

"ਅਸੀਂ ਸਿਧਰੇ ਜਹੇ ਕੀ ਜਾਣਦੇ ਭਰਮਾਣ ਦਾ ਵੱਲ,
ਅਸਾਡੇ ਪਾਸ ਦਿਲ ਤਾਂ ਹੈ, ਅਦਾਕਾਰੀ ਨਹੀਂ ।"

ਜ਼ਿੰਦਗੀ ਦੇ ਵਿਸ਼ਾਲ ਕੈਨਵਸ ਤੇ ਭਿੰਨ ਭਿੰਨ ਰੰਗਾਂ ਦੀਆਂ ਛੋਹਾਂ ਦੇ ਨਾਲ ਕਵੀ ਆਪਣੀ ਕਲਮ ਦੇ ਬੁਰਸ਼ ਰਾਹੀਂ ਸ਼ਾਨਦਾਰ ਕਾਵਿ ਅਨੁਭੂਤੀਆਂ ਸਿਰਜਣ ਵਿਚ ਸਫਲ ਹੋਇਆ ਹੈ। ਆਮ ਆਦਮੀ ਨੂੰ ਆਪਣੀ ਗ਼ਜ਼ਲ ਦਾ ਵਿਸ਼ਾ ਬਣਾਕੇ ਉਸ ਦੀਆਂ ਪ੍ਰਾਪਤੀਆਂ ਅਪ੍ਰਾਪਤੀਆਂ ਦਾ ਲੇਖਾ-ਜੋਖਾ ਕੀਤਾ ਗਿਆ ਹੈ। ਮਨੁੱਖ ਜੋ ਅੰਦਰੋਂ ਬਾਹਰੋਂ ਟੁਟ ਭੱਜ ਰਿਹਾ ਹੈ ਉਸ ਦੀ ਹੋਂਦ ਨੂੰ ਸਾਬਤ ਸੂਰਤ ਰੱਖਣ ਵਾਲੇ ਕ੍ਰਿਸ਼ਨ ਭਨੋਟ ਵਰਗੇ ਸ਼ਾਇਰਾਂ ਦੇ ਬੋਲ ਹੁੰਦੇ ਹਨ। ਇਹ ਸ਼ਬਦ ਦੀ ਤਾਕਤ ਹੀ ਤਾਂ ਹੈ ਜਿਸ ਬਾਰੇ ਅੰਮ੍ਰਿਤਾ ਪ੍ਰੀਤਮ ਨੇ ਲਿਖਿਆ ਸੀ :

"ਇੱਕੋ ਹਰਫ਼ ਵਾਲੇ ਇਕੋ ਵਿਰਦ ਉਤੇ,
ਵਾਰ ਸੁੱਟੀਏ ਦੋਹਾਂ ਹਯਾਤੀਆਂ ਨੂੰ ।"

ਇਹ ਆਦਮੀ ਭੀੜ ਦਾ ਹਿੱਸਾ ਵੀ ਹੈ ਅਤੇ ਭੀੜ ਤੋਂ ਸੁਤੰਤਰ ਵੀ ਇਸ ਦੀ ਕੋਈ ਹੋਂਦ ਹੈ, ਜਿਧਰ ਇਸ਼ਾਰਾ 'ਤਲਖ਼ ਪਲਾਂ' ਦਾ ਸ਼ਾਇਰ ਕਰਦਾ ਹੈ :

"ਇਕ ਤਮਾਸ਼ੇ ਲਈ ਜੁੜੀ ਹੁੰਦੀ।
ਸੋਚ ਕੋਈ ਨ ਭੀੜ ਦੀ ਹੁੰਦੀ।
ਸੋਚਵਾਨਾਂ ਲਈ ਮਿਰੀ ਜਾਚੇ,
ਜ਼ਿੰਦਗੀ ਇਕ ਤਰਾਸਦੀ ਹੁੰਦੀ।"

ਪਤਝੜ 'ਚ ਬਹਾਰਾਂ ਦਾ ਅਹਿਸਾਸ ਜਗਾ ਰੱਖਣ ਵਾਲਾ ਇਹ ਕਵੀ, ਜੋ ਮਹਿਕ ਵਰਗੇ ਸੂਖਮ ਰਿਸ਼ਤੇ ਬਨਾਉਣ ਵਿਚ ਸਮਰੱਥ ਹੈ ਅਤੇ ਤਾੜਨ ਵਾਲਿਆਂ ਵਾਂਗੂੰ ਕਿਆਮਤ ਦੀ ਨਜ਼ਰ ਰਖਦਾ ਹੈ, ਜਦੋਂ ਆਖਦਾ ਹੈ :

"ਸੋਹਣਾ ਹੈ ਸਲੀਕਾ ਇਹ, ਸੁਹਣੀ ਹੈ ਅਦਾ ਤੇਰੀ,
ਗੱਲਾਂ ਵੀ ਕਰੀ ਜਾਣਾ, ਨਜ਼ਰਾਂ ਵੀ ਚੁਰਾ ਰੱਖਣਾ ।"

ਇਉਂ ਅਸੀਂ ਵੇਖਦੇ ਹਾਂ ਕਿ ਆਪਣੇ ਸ਼ੇਅਰਾਂ ਦੀ ਸਾਦਗੀ, ਡੂੰਘਿਆਈ, ਮੌਲਿਕ ਤਸ਼ਬੀਹਾਂ ਨਾਲ ਇਹਨਾਂ ਦਾ ਭਰਪੂਰ ਹੋਣਾ, ਮੁਹਾਵਰੇਦਾਰ ਬੋਲੀ ਵਿਚ ਇਹਨਾਂ ਦਾ ਘੜਿਆ ਹੋਣਾ, ਸ਼ਬਦ ਚੋਣ ਸੁਚੱਜੀ ਅਤੇ ਘਾੜਤ ਦਿਲਕਸ਼ ਹੋਣਾ, ਰੂਪਕ ਪੱਖੋਂ ਤੋਲ ਤੁਕਾਂਤ, ਕਾਫੀਆ ਰਦੀਫ ਦੀਆਂ, ਵਜ਼ਨ ਬਹਿਰ ਦੀਆਂ ਸ਼ਰਤਾਂ ਨੂੰ ਪੂਰਿਆਂ ਕਰਨ ਵਾਲੇ, ਮਜ਼ਮੂਨ ਪੱਖੋਂ ਅੱਜ ਦੇ ਸੰਘਰਸ਼ਸ਼ੀਲ ਮਨੁੱਖ ਨੂੰ, ਜੋ ਹੱਕ ਸੱਚ ਅਤੇ ਨਿਆਂ ਦੀ ਲੜਾਈ ਲੜਦਾ ਹੋਇਆ ਇਸ ਗੈਰ ਬਰਾਬਰੀ ਵਾਲੇ ਸਮਾਜ ਦੇ ਕਾਬਜ਼ ਲੋਕਾਂ ਦੀ ਅੱਖ ਦੀ ਕਿਰਕਿਰੀ ਬਣਦਾ ਹੈ । ਇਹ ਗ਼ਜ਼ਲਾਂ ਸਮਰਪਿਤ ਹੋਣ ਕਰਕੇ, ਪੰਜਾਬੀ ਦੇ ਅਜੋਕੇ ਦੌਰ ਦੇ ਗ਼ਜ਼ਲਗੋਆਂ ਦੀ ਢਾਣੀ ਵਿਚ ਕ੍ਰਿਸ਼ਨ ਭਨੋਟ ਇਕ ਉਚ ਦੁਮਾਲੀਆ ਗ਼ਜ਼ਲਗੋ ਬਣਕੇ ਉੱਭਰਦਾ ਹੈ ਜਿਸ ਦੀ ਪਿੱਠ ਪਿਛੇ ਸਥਾਪਿਤ ਗ਼ਜ਼ਲਕਾਰਾਂ ਦੀ ਢਾਣੀ ਹੈ ਅਤੇ ਉਸਦੇ ਸਾਹਵੇਂ ਨਵੇਂ ਨਿਤਰੇ ਗ਼ਜ਼ਲਕਾਰ ਹਨ, ਜਿਹਨਾਂ ਦੀ ਅਗਵਾਈ ਬੇਗ਼ਰਜ਼ ਭਾਵ ਨਾਲ ਮਾਂ ਬੋਲੀ ਅਤੇ ਸ਼ਾਇਰੀ ਦਾ ਕਰਜ਼ ਚੁਕਾਉਣ ਦੇ ਜਜ਼ਬੇ ਨਾਲ ਉਹ ਕਰਦਾ ਆ ਰਿਹਾ ਹੈ। ਉਸ ਨੂੰ ਆਪਣੇ ਕੰਮ ਤੇ ਮਾਣ ਹੈ ਤਦੇ ਤਾਂ ਉਹ ਦਮਗਜ਼ਾ ਨਾ ਮਾਰਦਾ ਹੋਇਆ ਵੀ ਕਹਿ ਜਾਂਦਾ ਹੈ :

"ਨ ਲੋਚੇ ਬਾਦਸ਼ਾਹ ਬਣਨਾ ਗ਼ਜ਼ਲ ਦਾ ਕਿਸ਼ਨ ਤਾਂ ਕਾਮੇ,
ਪੁਆਵੇਗੀ ਕਿਸੇ ਦਿਨ ਮੁੱਲ ਉਸਦੀ ਸਾਧਨਾ ਅਪਣਾ ।"

ਕ੍ਰਿਸ਼ਨ ਭਨੋਟ ਸ੍ਰੀ ਭੈਣੀ ਸਾਹਿਬ ਦੇ ਪੰਡਿਤਾਂ ਦੇ ਉਸ ਪੁਰਾਤਨ ਅਤੇ ਇਤਿਹਾਸਕ ਪਰਿਵਾਰ ਨਾਲ ਸੰਬੰਧਿਤ ਹੈ, ਜਿਹਨਾਂ ਦੀ ਸੁੱਖ ਸਾਂਦ ਵਿਦੇਸ਼ ਨਜ਼ਰਬੰਦੀ ਦੇ ਸਮੇਂ ਆਪਣੇ ਪੱਤਰਾਂ ਦੁਆਰਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੀ ਪੁੱਛਦੇ ਰਹਿੰਦੇ ਸਨ । ਪੰਜਾਬੀ ਦੇ ਪ੍ਰਸਿੱਧ ਕਵੀ ਅਤੇ ਪ੍ਰਚੰਡ ਗੀਤਕਾਰ ਇੰਦਰਜੀਤ ਹਸਨਪੁਰੀ ਦੀਆਂ ਇਹਨਾਂ ਸਤਰਾਂ ਨਾਲ ਅਸੀਂ ਪੰਜਾਬੀ ਗ਼ਜ਼ਲ ਦੇ ਮਾਣ ਅਤੇ ਤਾਣ ਕ੍ਰਿਸ਼ਨ ਭਨੋਟ ਬਾਰੇ ਆਪਣੀ ਚਰਚਾ ਸਮੇਟਦੇ ਹਾਂ :

"ਕੂਕਿਆਂ ਦੀ ਕੁਰਬਾਨੀ ਸਦਕਾ,
ਭੈਣੀ, ਭੈਣੀ ਸਾਹਿਬ ਬਣੀ ।
ਸਾਹਿਤ ਵਿਚ ਭੈਣੀ ਸਾਹਿਬ ਦਾ,
ਨਾਂ ਕਰ ਜਾਣਾ ਕ੍ਰਿਸ਼ਨ ਭਨੋਟ ।"

ਕਰੀਵਾਲਾ, ਸਿਰਸਾ—੧੨੫੦੭੫

# ਪ੍ਰਤੀਕਰਮ

ਮੁੱਖ ਪੰਨੇ ਦੀ ਬਦਲੀ ਨੁਹਾਰ ਦਸਦੀ ਹੈ ਕਿ ਤੁਸੀਂ ਮਨ ਵਿਚ ਕੀ ਕੀ ਫੁਰਨੇ ਲੁਕਾਈ ਬੈਠੇ ਹੋ 'ਵਰਿਆਮ' ਦੀਆਂ ਅਕਾਸ਼ ਉਡਾਰੀਆਂ ਵਾਸਤੇ। ਪਰ ਹਰ ਉਡਾਰੀ ਮਜ਼ਬੂਤ ਧਰਤੀ ਦੇ ਪੈਂਤੜੇ ਤੋਂ ਲੱਗਦੀ ਹੈ। ਜਿਸ ਲਈ ਬੜਾ ਜੱਫਰ ਜਾਲਣਾ ਪੈਂਦਾ ਹੈ ਜੋ ਤੁਸੀਂ ਜਾਲ ਰਹੇ ਹੋ। ਤੁਸੀਂ ਜਿਸ ਸਿਦਕ-ਦਿਲੀ ਨਾਲ ਕਠਿਨ ਹਾਲਤਾਂ ਵਿਚ ਵੀ ਪਰਚਾ ਕੱਢੀ ਜਾ ਰਹੇ ਹੋ ਤੁਹਾਡੇ ਸਿਰੜ ਨੂੰ ਸਜਦਾ ਕਰਨ ਤੇ ਜੀ ਕਰਦਾ ਹੈ। ਹੋਰ ਕੁਝ ਵਿਸ਼ੇਸ਼ ਤਾਂ ਅਸੀਂ ਤੁਹਾਡੇ ਪਾਠਕ ਮਿੱਤਰ ਸ਼ਾਇਦ ਕਰ ਨਹੀਂ ਸਕਦੇ।

ਵਰਿਆਮ ਵਾਲਾ ਜਗਦੀਸ਼ ਸਿੰਘ ਅਤੇ ਹੁਣ ਵਰਿਆਮ ਸਿੰਘ ਸੰਧੂ, ਦੋਹਾਂ ਵਰਿਆਮਾਂ ਦੀ ਜੋੜੀ ਨੇ ਆਪਣਾ ਰੰਗ ਵਿਖਾਉਣਾ ਸ਼ੁਰੂ ਕਰ ਦਿਤਾ ਹੈ। ਸੰਧੂ ਸਾਹਿਬ ਦਾ ਸਫਰਨਾਮਾ ਪੰਜਾਬੀ ਸਫਰਨਾਮਾ ਸਾਹਿਤ ਵਿਚ ਨਿੱਗਰ ਵਾਧਾ ਹੋਏਗਾ। ਕਲਮ ਪੰਜਾਬੀ ਕਹਾਣੀ ਦੇ ਸ਼ਾਹ ਸਵਾਰ ਸੰਧੂ ਸਰਦਾਰ ਦੀ, ਯਾਤਰਾ ਅਮਰੀਕਾ, ਕੈਨੇਡਾ ਅਤੇ ਹੋਰ ਵਲਾਇਤਾਂ ਦੀ, ਉਡੀਕ ਬਣੀ ਰਹਿੰਦੀ ਹੈ ਪਰਚਾ ਕਦੋਂ ਆਏਗਾ। ਯਾਤਰਾ ਤੋਂ ਪਹਿਲਾਂ ਦੇ ਵੇਰਵੇ, ਵੀਜ਼ਾ ਖਿੜਕੀਆਂ ਤੇ ਪਏ ਝੁਰਮਟਾਂ ਦੇ, ਅਨਜਾਣ ਹੋਰਾਂ ਤੇ ਹੋਰ ਮਿੱਤਰਾਂ ਦੇ ਹਾਸੇ ਠੱਠੇ, ਇਸ ਦੀ ਸਮੱਗਰੀ ਨੂੰ ਸਮਰਿਧ ਕਰਨ ਵਾਲੇ ਹਨ। ਮਿਲਵਾਕੀ ਦੇ ਕਿੱਸੇ ਤਾਂ ਅਜੇ ਆਉਣੇ ਹਨ।

ਅਮਰ ਭਾਰਤੀ ਜੀ, ਪੰਛੀ ਜੀ, ਕਵੀ ਜੀ ਹੋਰੀਂ ਵੀ ਪਰਚੇ ਨੂੰ ਕਦੇ ਕਦੇ ਨਿਵਾਜਦੇ ਰਿਹਾ ਕਰਨ। ਕਵਿਤਾ ਭਾਗ ਵੱਲ ਵੀ ਕੁਝ ਧਿਆਨ ਦਿਓ। ਜਲੰਧਰ ਅਤੇ ਲੁਧਿਆਣੇ ਵਿਚ ਪੰਜਾਬੀ ਦੇ ਧੁਰੰਧਰ ਕਵੀ ਵੱਸਦੇ ਹਨ।

ਨਵ ਵਰਸ਼ ਕੀ ਮੰਗਲ ਕਾਮਨਾਏਂ।

**ਸੁਵਰਨ ਸਿੰਘ ਵਿਰਕ**

ਪਿੰਡ ਤੇ ਡਾਕ: ਕਰੀਵਾਲਾ

ਜ਼ਿਲਾ ਸਿਰਸਾ (ਹਰਿਆਣਾ)

——

'ਵਰਿਆਮ' ਲਗਾਤਾਰ ਮਿਲ ਰਿਹਾ ਹੈ, ਸ਼ੁਕਰੀਆ! ਹੁਣ ਤਾਂ ਵਰਿਆਮ ਸੰਧੂ ਦੇ ਸਫ਼ਰਨਾਮੇ ਕਰਕੇ ਹੋਰ ਵੀ ਤੀਬਰਤਾ ਨਾਲ ਉਡੀਕ ਕਰੀਦੀ ਹੈ। ਹੁਣ ਤੱਕ ਛਪੀਆਂ ਤਿੰਨੇ ਕਿਸ਼ਤਾਂ—ਅਣਮੰਨਿਆ ਮਨ, ਅਮਰੀਕਾ ਫਤਹਿ ਕੀਤੀ, ਚੜ੍ਹ ਜਾ ਦਿੱਲੀ ਤੇ—ਨੇ ਬਹੁਤ ਪ੍ਰਭਾਵਿਤ ਕੀਤਾ। ਸੰਧੂ ਸ਼ੈਲੀ ਦਾ ਧਨੀ ਹੈ। ਨਿੱਕੇ ਨਿੱਕੇ ਵੇਰਵਿਆਂ ਨਾਲ ਅਜਿਹੀ ਬੁਣਤੀ ਬੁਣਦਾ ਹੈ ਕਿ ਪਾਠਕ ਦੀ ਉਂਗਲ ਫੜਕੇ ਅੱਗੇ ਤੋਰੀ ਜਾਂਦਾ ਹੈ। ਅਜਿਹਾ ਸ਼ੈਲੀਕਾਰ ਵਿਰਲਾ ਹੀ ਹੁੰਦਾ ਹੈ। ਉਸਨੂੰ ਲਿਖਣ ਲਈ 'ਆਰ' ਲਾਈ ਰੱਖਣਾ ਅਤੇ 'ਹੁੱਜਾ' ਮਾਰਦੇ ਰਹਿਣਾ ਤਾਂ ਕਿ ਉਸ ਦੀ ਯਾਤਰਾ ਦਾ ਧੁਰ ਤੀਕ ਆਨੰਦ ਮਾਣ ਸਕੀਏ। 'ਤੇਰੇ ਹੱਥ ਵਿਚ ਚਾਬੀ ਓ ਦਾਤਾ, ਸੰਧੂ ਵਰਿਆਮ ਦੀ'।

**ਬਲਦੇਵ ਸਿੰਘ ਧਾਲੀਵਾਲ**

ਪੰਜਾਬੀ ਯੂਨੀ: ਪਟਿਆਲਾ

——

ਜਨਵਰੀ ੯੮ ਦਾ ਵਰਿਆਮ ਦਸੰਬਰ ੯੭ 'ਚ ਹੀ ਮਿਲ ਗਿਆ ਸੀ। ਲੇਟ ਹੀ ਨਹੀਂ ਕੱਢੀ ਅਡਵਾਂਸ ਹੋ ਗਏ ਹੋ। ਮੁਬਾਰਕਾਂ! ਪਰਚਾ ਸਾਰਾ ਹੀ ਵਧੀਆ ਹੈ। ਸੁਖਵੰਤ ਦਾ ਬਣਾਇਆ ਟਾਈਟਲ ਤਾਂ ਬਹੁਤ ਹੀ ਦਿਲਕਸ਼ ਹੈ।

**ਹਰਨੇਕ ਸਿੰਘ ਕੋਮਲ ਮਲੋਟ**

## ਅਹੁਦੇਦਾਰਾਂ ਦੀ ਚੋਣ

ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੀ ਸਾਲਾਨਾ ਚੋਣ ਹੋਈ, ਜਿਸ ਵਿਚ ਹੇਠ ਲਿਖੇ ਆਹੁਦੇਦਾਰ ਚੁਣੇ ਗਏ:

ਪ੍ਰਧਾਨ ਮਾ: ਅਮਰੀਕ ਸਿੰਘ, ਉਪ-ਪ੍ਰਧਾਨ ਸ੍ਰ. ਜੁਗਿੰਦਰ ਸਿੰਘ ਮੁਕਤਾ ਅਤੇ ਸਵਰਨ ਸਿੰਘ ਚੀਮਾ, ਸਕੱਤਰ ਸ. ਲਖਵਿੰਦਰ ਸਿੰਘ ਬਾਜਵਾ, ਮੀਤ ਸਕੱਤਰ ਸ. ਪੂਰਨ ਸਿੰਘ ਨਿਰਾਲਾ, ਖਜ਼ਾਨਚੀ ਸ. ਗੁਰਦਿਆਲ ਸਿੰਘ ਪ੍ਰੀਤ। ਗੁਰਮੁਖ ਸਿੰਘ ਗੁਰਾਇਆ, ਵਰਿਆਮ ਪਿਆਸਾ, ਹਰਭਜਨ ਸਿੰਘ ਰਾਜਾ ਅਤੇ ਜਸਵਿੰਦਰ ਸਿੰਘ ਭਿੰਡਰ ਕਮੇਟੀ ਮੈਂਬਰ ਚੁਣੇ ਗਏ।

ਵਰਿਆਮ ਲਈ ਸ਼ੁਭ ਇਛਾਵਾਂ :

ਸ. ਅਜੀਤ ਸਿੰਘ ਨਾਮਧਾਰੀ

# ਨਾਮਧਾਰੀ ਬ੍ਰਦਰਜ਼

## ਡਾਲਟਨਗੰਜ (ਬਿਹਾਰ)

# Namdhari Brothers

## DALTON GANJ

(Bihar)

Prop :

S. AJIT SINGH NAMDHARI

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Turn Turn : 220010

**Makhan Singh Saggu**

# TECHNO INDUSTRIES

## ਟੈਕਨੋ ਇੰਡਸਟਰੀਜ਼

Manufacturers, Fabricators & Exporters

Industrial Chain Sprockets & Sugar Mill Spares All Types of Graded Casting & Machinery Parts

E.D. 311, Old Railway Road,
JALANDHAR-144001.

---




# JAYSON®

ELECTRIC MOTORS

FOR Agriculture, Domestic and Industrial Uses

EXHAUST FANS
9",12",15",18",24"
Our Range includes
ELECTRIC MOTORS
From 1/4 to 3 H.P. Single Phase and 1/12 H.P to 30 H.P. 3 Phase
Mono Block & Jet Pumps
1/2 H.P., 1 H.P., 2 H.P., 3 H.P.
Electric Motors can also be made according to Customer's Specifications













ONE YEAR GUARANTEE AGAINST ALL MANUFACTURING DEFECTS

Manufactured by:

**Jayson Electric Co. (Regd.)**

WH-2, Phase-1, Sat Guru Ram Singh Marg.
Maya Puri Indl. Area, New Delhi-110064
Phones: 594536,532536 Resi.501634

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Phones : Office—5411940, 5451969, 502061
Resi. —5455011, 5440079



# NAMDHARI MARBLE CO.

Supplier of :—

KOTA STONE, RED AGRA, MANDANA, MARBLE,
DHAULPUR & GWALIOR BUCH

PROP. S. DAYA SINGH BHUI

**WZ-2, Mansarover Garden, Ring Road,
NEW DELHI—110015**

---

ਅਪਣੀ ਕਿਰਪਾ ਧਾਰੀ
ਤਿਨਿ ਸਗਲੀ ਬਾਤ ਸਵਾਰੀ

Specialists in : 'A' Class Decoration for
Marriages Parties & Govt. Functions

## Namdhari Tent House

53, Hamidia Road Near Alpana Talkies,
BHOPAL (M.P.)

---

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

## SAGGU IRON INDUSTRIES

ਸੱਗੂ ਆਇਰਨ ਇੰਡਸਟਰੀਜ਼

Sugar Mill Spares, Paper & Beards Mill Spares, Textile Mill Spares, Distillery Spares & Solvent Plant Spares

All Type of Gear & Chain Sprockets & Industrial Chain

Partner : S. Puran Singh Saggu
S. Narinder Singh Saggu

Old Railway Road, JALANDHAR.

Phone : 58795, 59056
Mobile Phone 98140604 9 Pager 96124089

*With best compliments from*

# YOUR

# CLOTH HOUSE

**Wholeseller & Retailor**

**Gents Wing :**

**S.C.F. 1, Sector 20-C, Chandigarh.**
**Phone : 23363, 31199**

**Ladies Wing :**

**S.C.O. 6, Sector 20-C, Chandigarh.**
**Phone : 29849**

**Your Saree Centre :**

**S.C.F. No. 1, Sector 20-C, Chandigarh.**

